ਮਾਸਿਕ ਭੇਟਾ : ₹ ੫/-

# ਗੁਰਮਤਿ ਪ੍ਰਕਾਸ਼

ਜਿਲਦ : ੫੭ ਜੇਠ-ਹਾੜ ਸੰਮਤ ਨਾਨਕਸ਼ਾਹੀ ੫੪੫ (ਜੂਨ 2013) ਅੰਕ : 3



# ਗੁਰਦੁਆਰਾ ਸਾਹਿਬ ਯਾਦਗਾਰ ਸ਼ਹੀਦਾਂ ਜੂਨ 1984
# ਸ੍ਰੀ ਅੰਮ੍ਰਿਤਸਰ






ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਨਾਨਕਸ਼ਾਹੀ ੫੪੫ ਜੂਨ 2013

ਜਿਲਦ ੫੭ ਅੰਕ ੩

*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਮ.ਸੀ.*



## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ...ਸੁਖੁ ਤਿਸੁ ਸਾਚੁ ਸਮਾਲੇ

*ਆਸਾੜੁ ਭਲਾ ਸੂਰਜੁ ਗਗਨਿ ਤਪੈ॥*
*ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥*
*ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥*
*ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥*
*ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥*
*ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥* (ਪੰਨਾ ੧੧੦੮)

ਸ਼ਬਦਾਰਥ :- ਆਸਾੜੁ= ਹਾੜ ਦਾ ਮਹੀਨਾ। ਗਗਨਿ= ਅਕਾਸ਼ ਵਿਚ। ਸੋਖੈ= ਸੁੱਕਦਾ ਹੈ। ਧੋਖੈ= ਧੁਖ-ਧੁਖ ਕੇ। ਸੋ= ਓਹ, ਸੂਰਜ। ਰਥ= ਰੱਥ, ਦੋ ਜਾਂ ਦੋ ਤੋਂ ਵੱਧ ਘੋੜਿਆਂ ਦੁਆਰਾ ਚੱਲਣ ਵਾਲੀ ਸ਼ਾਹੀ ਸਵਾਰੀ ਵਾਸਤੇ ਘੋੜਾ ਗੱਡੀ। ਛਾਇਆ= ਛਾਂ। ਧਨ= ਜੀਵ-ਇਸਤਰੀ। ਤਾਕੈ= ਤੱਕਦੀ ਹੈ, ਭਾਲਦੀ ਹੈ। ਟੀਡੁ= ਬੀਂਡਾ। ਲਵੈ= ਲੌਂਦਾ ਹੈ, ਟੀਂ-ਟੀਂ ਕਰਦਾ ਹੈ। ਮੰਝਿ ਬਾਰੇ= ਖੁੱਲ੍ਹੀ ਜੂਹ ਵਿਚ। ਬਾਧਿ= ਬੰਨ੍ਹ ਕੇ। ਆਗੈ= ਅਗਾਂਹ। ਸਾਚੁ= ਸਦੀਵੀ ਰਹਿਣ ਵਾਲਾ ਪਰਮਾਤਮਾ। ਇਹੁ= ਇਹ, ਐਸਾ। ਮਰਣੁ ਜੀਵਣੁ= ਸਦੀਵੀ ਸਾਥ।

ਸਰਲ ਅਰਥ : ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ ਕਿ ਹਾੜ ਦਾ ਮਹੀਨਾ ਚੰਗਾ ਹੈ। ਇਸ ਮਹੀਨੇ ਅੰਦਰ ਅਕਾਸ਼ ਵਿਚ ਸੂਰਜ ਵਧੇਰੇ ਤਪਦਾ ਹੈ। ਵਧੇਰੇ ਤਾਪ ਛੱਡਣ ਕਰਕੇ ਜ਼ਮੀਨ ਦੁੱਖ ਜਰਦੀ ਹੈ। ਜ਼ਮੀਨ ਦੇ ਦੁੱਖ ਜਰਨ ਦਾ ਡੂੰਘੇਰਾ ਭਾਵ ਇਹ ਹੈ ਕਿ ਇਸ ਉੱਪਰ ਉੱਗੀ ਬਨਸਪਤੀ ਅਤੇ ਮਨੁੱਖ-ਮਾਤਰ ਸਮੇਤ ਪਲਣ ਵਾਲੇ ਸਾਰੇ ਜੀਵ-ਜੰਤੂਆਂ ਨੂੰ ਗਰਮੀ ਤੇ ਸੋਕੇ ਦੀ ਅਸਹਿ ਹਾਲਤ ਦਾ ਸਾਹਮਣਾ ਕਰਨਾ ਪੈਂਦਾ ਹੈ। ਗੁਰੂ ਸਾਹਿਬ ਇਸੇ ਹਾਲਤ ਦਾ ਵਰਣਨ ਕਰਦਿਆਂ ਫੁਰਮਾਉਂਦੇ ਹਨ ਕਿ ਸੂਰਜ ਦੀ ਤਪਸ਼ ਸਹਿੰਦਿਆਂ ਸਾਰੀ ਜੀਵ-ਰਚਨਾ ਦੀ ਸੀਤਲਤਾ ਖੁਸ਼ਕੀ 'ਚ ਵਟ ਜਾਂਦੀ ਹੈ। ਤਪਸ਼ ਏਨੀ ਸਖ਼ਤ ਹੁੰਦੀ ਹੈ ਕਿ ਜੀਵਾਂ ਦੀ ਹਾਲਤ ਅੱਗ ਦੇ ਧੁਖਣ ਸਮਾਨ ਹੁੰਦੀ ਹੈ। ਇਹ ਸਭ ਉਸ ਪਰਮਾਤਮਾ ਦੇ ਹੁਕਮ 'ਚ ਹੀ ਵਰਤਦਾ ਹੈ। ਇਸ ਹੁਕਮ 'ਚ ਬੱਝਾ ਓਹ ਸੂਰਜ ਆਪਣਾ ਤਪਣ ਦਾ ਕਰਤਬ ਨਹੀਂ ਹਾਰਦਾ।

ਗੁਰੂ ਸਾਹਿਬ ਫੁਰਮਾਨ ਕਰਦੇ ਹਨ ਕਿ ਸੂਰਜ ਦਾ ਰੱਥ ਗੇੜਾ ਲਾਉਂਦਾ ਹੈ। ਇਸ ਦੀ ਤਪਸ਼ ਦੇ ਰੂਬਰੂ ਜੀਵ-ਇਸਤਰੀ ਛਾਂ ਭਾਲਦੀ ਹੈ। ਖੁੱਲ੍ਹੀ ਜੂਹ 'ਚ ਰੁੱਖ ਦੀ ਛਾਂ ਮਿਲ ਜਾਣ ਕਰਕੇ ਤਪਸ਼ ਤੋਂ ਬਚਾਅ ਹੋ ਜਾਣ ਕਾਰਨ ਬੀਂਡਾ ਟੀਂ-ਟੀਂ ਪਿਆ ਕਰਦਾ ਹੈ। ਇਸ ਤਪਸ਼ ਤੋਂ ਵਧੇਰੇ ਦੁੱਖ ਉਸ ਜੀਵ-ਇਸਤਰੀ ਨੂੰ ਸਹਿਣਾ ਪੈਂਦਾ ਹੈ ਜੋ ਆਪਣੀ ਉਮਰ-ਪੰਧ ਦੌਰਾਨ ਔਗੁਣਾਂ/ਵਿਕਾਰਾਂ ਦੀ ਪੰਡ ਸਿਰ 'ਤੇ ਉਠਾ ਕੇ ਟੁਰਦੀ ਹੈ। ਪਰ ਜਿਹੜੀ ਜੀਵ-ਇਸਤਰੀ ਸਦੀਵੀ ਰਹਿਣ ਵਾਲੇ ਪਰਮਾਤਮਾ ਦਾ ਨਾਮ ਚੇਤੇ ਕਰਦੀ ਰਹਿੰਦੀ ਹੈ ਉਸ ਨੂੰ ਸੁਖ ਹੀ ਸੁਖ, ਅਨੰਦ, ਹੁਲਾਸ ਤੇ ਖੇੜਾ ਹੈ। ਜਿਸ ਨੂੰ ਸੰਸਾਰਕ ਵਿਕਾਰਾਂ ਦੀ ਤਪਸ਼ ਦੇ ਬਾਵਜੂਦ ਨਾਮ ਚੇਤੇ ਰੱਖਣ ਵਾਲਾ ਮਨ ਮਿਲ ਗਿਆ ਹੈ। ਹੇ ਨਾਨਕ! ਉਸ ਨੂੰ ਪਰਮਾਤਮਾ ਦੇ ਸਦੀਵੀ ਸਾਥ ਕਰਕੇ ਸੀਤਲਤਾ ਦਾ ਅਨੁਭਵ-ਹੁਲਾਰਾ ਹੀ ਮਹਿਸੂਸ ਹੁੰਦਾ ਹੈ। ■

ਸੰਪਾਦਕੀ

# ਇਨਸਾਫ਼ ਉਡੀਕਦਿਆਂ-ਉਡੀਕਦਿਆਂ ਮੁੱਕ ਗਏ....

ਨਵੰਬਰ ੧੯੮੪ ਬੜੇ ਕਹਿਰ ਦੇ ਦਿਨ ਸਨ, ਜਦੋਂ ਦਿੱਲੀ ਅਤੇ ਭਾਰਤ ਦੇ ਹੋਰ ਵੱਡੇ-ਵੱਡੇ ਸ਼ਹਿਰਾਂ ਦੀਆਂ ਗਲੀਆਂ-ਮੁਹੱਲਿਆਂ ਵਿੱਚੋਂ ਮਨੁੱਖੀ ਚੀਕਾਂ ਕੰਨਾਂ ਨੂੰ ਪਾੜ ਰਹੀਆਂ ਸਨ, ਘਰਾਂ ਨੂੰ ਲੱਗੀ ਅੱਗ ਦੀਆਂ ਲਾਟਾਂ ਅਸਮਾਨ ਨੂੰ ਛੂਹ ਰਹੀਆਂ ਸਨ। ਨਾਅਰੇ ਗੂੰਜ ਰਹੇ ਸਨ :

"ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ।"

"ਸਰਦਾਰੋਂ ਕੋ ਜਲਾ ਦੋ, ਲੂਟ ਲੋ, ਸਰਦਾਰੋਂ ਕੋ ਮਾਰ ਦੋ।"

ਦੇ ਨਾਅਰਿਆਂ ਦੀ ਅਵਾਜ਼ ਨੇ ਕੰਨ ਪਾਟਣ ਨੂੰ ਕੀਤੇ ਹੋਏ ਸਨ। ਇਹ ਸਾਰਾ ਖ਼ੂਨੀ ਸਾਕਾ ੩੧ ਅਕਤੂਬਰ ੧੯੮੪ ਨੂੰ ਉਸ ਸਮੇਂ ਵਾਪਰਿਆ ਜਦੋਂ ਦੋ ਸਿੱਖ ਨੌਜਵਾਨਾਂ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨੇ ਜੂਨ ੧੯੮੪ ਵਿਚ ਸ੍ਰੀ ਅਕਾਲ ਤਖਤ ਸਾਹਿਬ 'ਤੇ ਕੀਤੇ ਗਏ ਹਮਲੇ ਦਾ ਬਦਲਾ ਲੈਣ ਲਈ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਸਵੇਰੇ ੯:੧੮ ਮਿੰਟ 'ਤੇ ਗੋਲੀ ਮਾਰ ਕੇ ਕਤਲ ਕਰ ਦਿੱਤਾ। ਉਸ ਨੂੰ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼ ਦਿੱਲੀ ਵਿਖੇ ਲਿਜਾਇਆ ਗਿਆ ਸੀ। ਚਾਰੇ ਪਾਸੇ ਹਾਹਾਕਾਰ ਮੱਚ ਗਈ ਸੀ। ਇੰਦਰਾ ਗਾਂਧੀ ਦਾ ਪੁੱਤਰ ਰਾਜੀਵ ਗਾਂਧੀ ਉਸ ਸਮੇਂ ਬੰਗਾਲ ਗਿਆ ਹੋਇਆ ਸੀ। ਪਤਾ ਲੱਗਣ 'ਤੇ ਉਹ ੪:੦੦ ਵਜੇ ਸ਼ਾਮ ਨੂੰ ਦਿੱਲੀ ਪਹੁੰਚ ਗਿਆ ਸੀ। ਉਸ ਸਮੇਂ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ੫:੦੦ ਵਜੇ ਸ਼ਾਮ ਤਕ ਆਪਣਾ ਦੌਰਾ ਵਿੱਚੇ ਛੱਡ ਕੇ ਦਿੱਲੀ ਪਹੁੰਚ ਗਏ ਸਨ। ਉਨ੍ਹਾਂ ਨੇ ਆਉਂਦੇ ਸਾਰ ਹੀ ਸਭ ਤੋਂ ਪਹਿਲਾਂ ੬:੫੫ ਮਿੰਟ 'ਤੇ ਰਾਜੀਵ ਗਾਂਧੀ ਨੂੰ ਭਾਰਤ ਦਾ ਪ੍ਰਧਾਨ ਮੰਤਰੀ ਘੋਸ਼ਿਤ ਕਰ ਦਿੱਤਾ।

ਉਸ ਸਮੇਂ ਦੇਸ਼-ਵਿਦੇਸ਼ ਦੇ ਮੀਡੀਏ ਦੀਆਂ ਨਜ਼ਰਾਂ ਉਨ੍ਹਾਂ ਦੋ ਸਿੱਖਾਂ 'ਤੇ ਲੱਗੀਆਂ ਹੋਈਆਂ ਸਨ, ਜਿਨ੍ਹਾਂ ਇੰਦਰਾ ਗਾਂਧੀ ਦਾ ਕਤਲ ਕੀਤਾ ਸੀ ਜਦੋਂ ਕਿ ਦੂਸਰੇ ਪਾਸੇ ਪੰਜਾਬ ਤੋਂ ਬਾਹਰ ਰਹਿੰਦੇ ਸਿੱਖਾਂ ਲਈ ਇਹ ਖ਼ਬਰ ਮੌਤ ਦਾ ਭਿਆਨਕ ਜੰਜਾਲ ਬਣੀ ਹੋਈ ਸੀ।

੩੧ ਅਕਤੂਬਰ ੧੯੮੪ ਨੂੰ ਸਿੱਖਾਂ ਦੀ ਮਾਰ-ਕੁਟਾਈ ਦੀਆਂ ਘਟਨਾਵਾਂ ਸਭ ਤੋਂ ਪਹਿਲਾਂ ਕਲਕੱਤੇ ਵਿਚ ਸ਼ੁਰੂ ਹੋਈਆਂ। ੧ ਨਵੰਬਰ ਦੇ 'ਸਟੇਟਸਮੈਨ' ਅਖ਼ਬਾਰ ਦੇ ਅਨੁਸਾਰ ਇਕ ਸਿੱਖ ਨੂੰ ਸਵੇਰੇ ੧੧:੦੦ ਵਜੇ ਰਾਈਟਰ ਬਿਲਡਿੰਗ ਦੇ ਨੇੜੇ ਕੁੱਟਿਆ ਗਿਆ। ਇਕ ਹੋਰ ਸਿੱਖ ਜੋ ਟੀ-ਬੋਰਡ ਦੇ ਦਫ਼ਤਰ ਅੱਗੇ ਖੜ੍ਹਾ ਸੀ, ਉਸ 'ਤੇ ੧:੩੦ ਮਿੰਟ 'ਤੇ ਹਮਲਾ ਕੀਤਾ ਗਿਆ। ਨੈਸ਼ਨਲ ਪ੍ਰੈੱਸ ਨੇ ਰਿਪੋਰਟ ਕੀਤੀ ਕਿ ਕਾਂਗਰਸ ਆਈ ਦੇ ਵਰਕਰ ਅਤੇ ਵਲੰਟੀਅਰ ਦੁਪਹਿਰ ਤੋਂ ਬਾਅਦ ਕਲਕੱਤੇ ਦੇ ਵੱਖ-ਵੱਖ ਇਲਾਕਿਆਂ ਵਿਚ ਭਗਦੜ ਮਚਾਉਣ ਲੱਗ ਪਏ ਹਨ, ਜਿਸ 'ਤੇ ਸਥਿਤੀ ਨਾਲ ਨਿਪਟਣ ਲਈ ਫੌਜ ਨੂੰ ਬੁਲਾ ਲਿਆ ਗਿਆ ਅਤੇ ੨:੩੦ ਦੇ ਲੱਗਭਗ ਫੌਜ ਨੇ ਸ਼ਹਿਰ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ।

ਮਦਰਾਸ ਵਿਚ ਵੀ ਸਿੱਖਾਂ ਦੀਆਂ ਦੁਕਾਨਾਂ ਦੀਆਂ ਖਿੜਕੀਆਂ ਤੋੜ ਦਿੱਤੀਆਂ ਗਈਆਂ ਅਤੇ ਦੁਕਾਨਦਾਰਾਂ ਤੋਂ ਜਬਰਦਸਤੀ ਦੁਕਾਨਾਂ ਬੰਦ ਕਰਵਾ ਦਿੱਤੀਆਂ ਗਈਆਂ। ਪੰਜਾਬ ਐਸੋਸੀਏਸ਼ਨ ਵੱਲੋਂ ਚਲਾਏ ਜਾਂਦੇ ਸਕੂਲ ਦੀਆਂ ਦੋ ਬੱਸਾਂ ਨੂੰ ਅੱਗ ਲਗਾ ਕੇ ਸਾੜ ਦਿੱਤਾ ਗਿਆ। ਉੱਤਰ ਪ੍ਰਦੇਸ਼ ਵਿਚ ਵੀ ਲੁੱਟਾਂ-ਖੋਹਾਂ ਦੀਆਂ ਘਟਨਾਵਾਂ ਨੂੰ ਅੱਖੀਂ ਦੇਖਣ ਵਾਲਿਆਂ ਅਨੁਸਾਰ ਵਿਸ਼ੇਸ਼ ਤੌਰ 'ਤੇ ਕਾਨ੍ਹਪੁਰ ਵਿਚ ਇੰਦਰਾ ਗਾਂਧੀ ਦੇ ਹਮਾਇਤੀਆਂ ਦਾ ਭਾਰੀ ਇਕੱਠ ਗਲੀਆਂ ਵਿਚ ਇਕੱਠਾ ਹੋ ਗਿਆ ਸੀ। ਦੁਕਾਨਾਂ ਬੰਦ ਹੋ ਗਈਆਂ ਸਨ ਅਤੇ ਚਾਰੇ ਪਾਸੇ ਭਗਦੜ ਮੱਚ ਗਈ ਸੀ। ਮੱਧ ਪ੍ਰਦੇਸ਼ ਦੇ ਜਬਲਪੁਰ ਅਤੇ ਇੰਦੌਰ ਦੇ ਸਿੱਖਾਂ ਦੀਆਂ ਦੁਕਾਨਾਂ ਅਤੇ ਪੈਟਰੋਲ ਪੰਪਾਂ ਨੂੰ ਅੱਗ ਲਗਾ ਦਿੱਤੀ ਗਈ ਸੀ ਅਤੇ ਭਾਰੀ ਮਾਤਰਾ ਵਿਚ ਇੰਦਰਾ ਗਾਂਧੀ ਹਮਾਇਤੀਆਂ ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ, ਜਿਸ ਕਾਰਨ ਫੌਜ ਨੂੰ ਸੂਚਿਤ ਕਰਨਾ ਪਿਆ। ਉੜੀਸਾ ਵਿਚ ਗਾਂਧੀ-ਹਮਾਇਤੀਆਂ ਨੇ ਭੁਵਨੇਸ਼ਵਰ ਦੇ ਸਿੱਖਾਂ 'ਤੇ ਹਮਲਾ ਕਰ ਕੇ ਉਨ੍ਹਾਂ ਦੇ ਟਰੱਕਾਂ ਨੂੰ ਅੱਗ ਲਗਾ ਦਿੱਤੀ।

ਦਿੱਲੀ ਵਿਚ ਸਿੱਖ ਕਤਲੇਆਮ ੩੧ ਅਕਤੂਬਰ ੧੯੮੪ ਨੂੰ ਦੁਪਹਿਰ ਤੋਂ ਬਾਅਦ ਹੀ ਸ਼ੁਰੂ ਹੋ ਗਿਆ ਸੀ ਜਦੋਂ ਕਿ ਦਿੱਲੀ ਵਿਚ ਬਹੁਤੇ ਸਿੱਖ ਕਾਂਗਰਸ ਆਈ ਦੇ ਹਮਾਇਤੀ ਸਨ ਅਤੇ ਇਨ੍ਹਾਂ ਵਿੱਚੋਂ ਬਹੁਤ ਸਾਰੇ ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਵਿਖੇ ਸਵੇਰ ਤੋਂ ਹੀ ਦੁੱਖ ਦਾ ਪ੍ਰਗਟਾਵਾ ਕਰਨ ਲਈ ਪਹੁੰਚੇ ਹੋਏ ਸਨ। ਇੱਥੋਂ ਤਕ ਕਿ ਹਸਪਤਾਲ ਵਿਚ ਖੜ੍ਹੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੀ ਕਾਰ 'ਤੇ ਵੀ ਪਥਰਾਓ ਕੀਤਾ ਗਿਆ। ਸਿੱਖਾਂ ਨੂੰ ਬੱਸਾਂ 'ਚੋਂ ਉਤਾਰ ਕੇ ਕੁੱਟਿਆ ਗਿਆ, ਮਾਰਿਆ ਗਿਆ। ਸ਼ਾਮ ਦੇ ੪:੦੦ਵਜੇ ਤਕ ਕੁਝ ਦੁਕਾਨਾਂ ਨੂੰ ਲੁੱਟ ਲਿਆ ਸੀ ਅਤੇ ਕਈਆਂ ਨੂੰ ਅੱਗ ਲਗਾ ਦਿੱਤੀ ਗਈ ਸੀ। ਸ਼ਾਮ ਨੂੰ ੪ :੦੦ ਵਜੇ ਦੇ ਲੱਗਭਗ ਆਈ. ਐੱਨ. ਮਾਰਕੀਟ ਦੇ ਬਾਹਰ ਇਕ ਸਿੱਖ ਨੌਜਵਾਨ ਦੀ ਪਗੜੀ ੩੦-੩੫ ਲੋਕਾਂ ਨੇ ਉਤਾਰ ਕੇ ਪਾੜ ਦਿੱਤੀ ਅਤੇ ਉਨ੍ਹਾਂ ਨੇ ਸਿੱਖਾਂ ਦੀ ਮਾਰ-ਧਾੜ ਸ਼ੁਰੂ ਕਰ ਦਿੱਤੀ ਸੀ। ਇਹ ਗੁੰਡਾ ਅਨਸਰਾਂ ਦਾ ਚੰਗਾ ਟੋਲਾ ਬਣ ਗਿਆ ਸੀ ਜੋ ਸਫਦਰਗੰਜ ਹਵਾਈ ਅੱਡੇ ਵੱਲ ਨੂੰ ਹੋ ਤੁਰਿਆ ਸੀ। ਫਲਾਈ ਓਵਰ ਦੇ ਨੇੜੇ ਉਨ੍ਹਾਂ ਨੇ ਇਕ ਸਿੱਖ ਨੂੰ ਕਾਰ ਵਿਚ ਜਾਂਦੇ ਦੇਖਿਆ ਤਾਂ ਉਨ੍ਹਾਂ ਨੇ ਕਾਰ ਨੂੰ ਰੋਕ ਲਿਆ ਅਤੇ ਉਸ ਸਿੱਖ ਨੂੰ ਧੂਹ ਕੇ ਵਿੱਚੋਂ ਖਿੱਚ ਲਿਆ ਅਤੇ ਉਸ ਦੀ ਸਾਰੀ ਕਾਰ ਭੰਨ ਦਿੱਤੀ, ਉਸ ਦੀ ਖਿੱਚ-ਧੂਹ ਕੀਤੀ, ਉਸ ਨੂੰ ਗਾਲ੍ਹਾਂ ਕੱਢੀਆਂ। ਪਰੰਤੂ ਉਹ ਸਿੱਖ ਕਿਸੇ ਤਰ੍ਹਾਂ ਆਪਣੀ ਜਾਨ ਬਚਾ ਕੇ ਨਿਕਲ ਗਿਆ ਅਤੇ ਦੰਗਾਕਾਰੀਆਂ ਦਾ ਕਾਫਲਾ ਚੀਖ-ਚਿੰਘਾੜਾਂ ਪਾਉਂਦਾ ਅੱਗੇ ਵੱਲ ਨੂੰ ਚਲੇ ਗਿਆ। ਰਸਤੇ ਵਿਚ ਇਕ ਡਾਕ ਗੱਡੀ ਮਿਲੀ ਜਿਸ ਨੂੰ ਇਕ ਸਿੱਖ ਡਰਾਈਵਰ ਚਲਾ ਰਿਹਾ ਸੀ। ਉਸ ਨੂੰ ਸਫਦਰਗੰਜ ਦੇ ਨੇੜੇ ਅੱਗ ਲਗਾ ਦਿੱਤੀ ਗਈ। ਗੁਰਦੁਆਰਾ ਸਿੰਘ ਸਭਾ ਲਕਸ਼ਮੀ ਬਾਈ ਨਗਰ ਅਤੇ ਗੁਰਦੁਆਰਾ ਕਦਵਈ ਨਗਰ ਅੱਗ ਨਾਲ ਬੁਰੀ ਤਰ੍ਹਾਂ ਜਲਾ ਦਿੱਤੇ ਗਏ ਸਨ। ਇਸੇ ਇਲਾਕੇ ਦੀਆਂ ਦੋ ਪ੍ਰਾਈਵੇਟ ਬੱਸਾਂ ਅਤੇ ਦੁਕਾਨਾਂ ਨੂੰ ਲੁੱਟ ਕੇ ਅੱਗ ਲਗਾ ਦਿੱਤੀ ਗਈ। ਪੁਲਿਸ ਖੜ੍ਹੀ ਤਮਾਸ਼ਾ ਦੇਖ ਰਹੀ ਸੀ। ਸਿੱਖਾਂ ਦੀਆਂ ਦੁਕਾਨਾਂ ਨੂੰ ਲੁੱਟਿਆ ਜਾ ਰਿਹਾ ਸੀ। ਲੱਕੜੀ ਦੀਆਂ ਦੁਕਾਨਾਂ ਅਤੇ ਟਰੱਕਾਂ ਨੂੰ

ਅੱਗ ਲਗਾਈ ਜਾ ਰਹੀ ਸੀ। ਸ਼ਾਮ ਤਕ ਸ਼ੰਕਰ ਮਾਰਕੀਟ, ਪੰਚ ਕੂਆਂ ਰੋਡ, ਕਰੋਲ ਬਾਗ, ਸਰੋਜਨੀ ਨਗਰ ਅਤੇ ਹੋਰ ਬਹੁਤ ਸਾਰੇ ਇਲਾਕਿਆਂ ਵਿਚ ਇਮਾਰਤਾਂ ਬੁਰੀ ਤਰ੍ਹਾਂ ਸੜ ਰਹੀਆਂ ਸਨ ਅਤੇ ਲੁੱਟੀਆਂ ਜਾ ਚੁੱਕੀਆਂ ਸਨ।

੩੧ ਅਕਤੂਬਰ ਨੂੰ ੫:੦੦ ਵਜੇ ਦੇ ਲੱਗਭਗ ਰਾਜੀਵ ਗਾਂਧੀ ਹਸਪਤਾਲ ਵਿਚ ਆਪਣੀ ਮਾਤਾ ਦੀ ਲਾਸ਼ ਕੋਲ ਆਇਆ ਤਾਂ ਉਸ ਨੇ ਗੁੱਸੇ ਵਿਚ ਮੁੱਠੀਆਂ ਬੰਦ ਕੀਤੀਆਂ ਹੋਈਆਂ ਸਨ। ਐੱਚ. ਕੇ. ਐੱਲ. ਭਗਤ ਵੀ ਉਸ ਦੇ ਨਾਲ ਸੀ। ਇਕ ਭਾਰੀ ਇਕੱਠ "ਇੰਦਰਾ ਗਾਂਧੀ ਅਮਰ ਰਹੇ" ਦੇ ਨਾਅਰੇ ਲਾ ਰਿਹਾ ਸੀ ਅਤੇ ਉੱਚੀ- ਉੱਚੀ ਕਹਿ ਰਿਹਾ ਸੀ "ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ"। 'ਰੀਪੋਰਟ ਆਫ ਨੇਸ਼ਨ ਟਰੁਥ ਅਬਾਉਟ ਦਿੱਲੀ ਵੀਓਲੈਂਸ' ਅਨੁਸਾਰ 'ਭਗਤ' ਬਾਹਰ ਆਇਆ ਅਤੇ ਉਸ ਨੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ "ਤੁਸੀਂ ਇਸ ਜਗ੍ਹਾ 'ਤੇ ਹੀ ਫੋਕੇ ਨਾਅਰੇ ਲਾ ਕੇ ਪ੍ਰਾਰਥਨਾ ਕਰਦੇ ਰਹੋਗੇ?"

ਬਸ ਫੇਰ ਕੀ ਸੀ, ਸੈਂਕੜੇ ਗੁਰਦੁਆਰੇ ਅੱਗ ਦੀ ਭੇਟਾ ਚਾੜ੍ਹ ਦਿੱਤੇ ਗਏ। ਗੁਰਦੁਆਰਾ ਰਕਾਬ ਗੰਜ ਅਤੇ ਚਾਂਦਨੀ ਚੌਂਕ 'ਤੇ ਵੀ ਹਮਲਾ ਕੀਤਾ ਗਿਆ। ਕੁਝ ਸਿੱਖਾਂ ਨਾਲ ਰੇਲਵੇ ਸਟੇਸ਼ਨ 'ਤੇ ਧੂਹ-ਘੜੀਸ ਕੀਤੀ ਗਈ ਅਤੇ ਉਨ੍ਹਾਂ 'ਤੇ ਪਥਰਾਉ ਕੀਤਾ ਗਿਆ।

ਮਾਰ-ਧਾੜ ਕਰਨ ਲਈ ਬਾਹਰਲੇ ਇਲਾਕਿਆਂ ਤੋਂ ਭਾੜੇ ਦੇ ਗੁੰਡੇ ਅਨਸਰਾਂ ਨੂੰ ਲਿਆਂਦਾ ਗਿਆ ਸੀ ਜਿਨ੍ਹਾਂ ਨੂੰ ਸਿੱਖਾਂ ਨੂੰ ਕਤਲ ਕਰਨ ਦਾ ੧੦੦੦/-,੧੦੦੦/- ਰੁਪਇਆ ਅਤੇ ਸ਼ਰਾਬ ਦਿੱਤੀ ਗਈ। ਸਿਟੀਜ਼ਨ ਕਮਿਸ਼ਨ ਦੇ ਐੱਸ. ਐੱਮ. ਸੀਕਰੀ (ਜੋ ਭਾਰਤ ਦੇ ਰਿਟਾ: ਜੱਜ ਹਨ) ਨੇ ਆਪਣੀ ਰਿਪੋਰਟ ਵਿਚ ਦੱਸਿਆ ਸੀ ਕਿ ੪ ਨਵੰਬਰ ਤਕ ਦਿੱਲੀ ਵਿਚ ਦੇਸ਼ ਦੇ ਕਾਨੂੰਨ ਦੀ ਉਲੰਘਣਾ ਕਰਦਿਆਂ ਹੋਇਆਂ ਕਿਸ ਤਰ੍ਹਾਂ ਤੋੜ-ਫੋੜ ਕੀਤੀ ਗਈ। ਇਸ ਵਿਚ ਉਨ੍ਹਾਂ ਨੇ ਬਹੁਗਿਣਤੀ ਵੱਲੋਂ ਪੀੜਤਾਂ ਨਾਲ ਕਾਨੂੰਨ ਦੀ ਉਲੰਘਣਾ, ਤੋੜ-ਫੋੜ, ਕਤਲ ਅਤੇ ਬਲਾਤਕਾਰਾਂ ਦੀ ਗੱਲ ਕੀਤੀ ਸੀ। ਉਨ੍ਹਾਂ ਨੇ ਰਾਹਤ ਕਾਰਜਾਂ ਵਿਚ ਲੱਗੇ ਹੋਏ ਲੋਕਾਂ ਨਾਲ ਵੀ ਗੱਲ ਕੀਤੀ ਸੀ ਅਤੇ ਉਨ੍ਹਾਂ ਨੇ ਆਪਣੇ ਤਜ਼ਰਬੇ ਦੇ ਅਨੁਸਾਰ ਤੁਰੰਤ ਰਿਪੋਰਟ ਤਿਆਰ ਕਰ ਕੇ ਸਰਕਾਰ ਨੂੰ ਭੇਜੀ ਜਿਸ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਇਹੋ ਜਿਹੇ ਵਿਅਕਤੀਆਂ ਜਿਹੜੇ ਕਤਲੋਗਾਰਤ ਕਰ ਰਹੇ ਸਨ, ਨੂੰ ਕਿਸੇ ਵੀ ਕੀਮਤ 'ਤੇ ਮੁਆਫ਼ ਨਹੀਂ ਕੀਤਾ ਜਾਣਾ ਚਾਹੀਦਾ। ਇਨ੍ਹਾਂ ਵਿੱਚੋਂ ਪੁਲਿਸ ਨੇ ਕੁਝ ਕੁ ਨੂੰ ਫੜ ਲਿਆ ਸੀ ਪਰ ਬਾਅਦ ਵਿਚ ਜ਼ਮਾਨਤ 'ਤੇ ਰਿਹਾਅ ਕਰ ਦਿੱਤਾ ਗਿਆ ਜੋ ਇਲਾਕੇ ਵਿਚ ਜਾ ਕੇ ਫਿਰ ਤੋਂ ਦਹਿਸ਼ਤ ਫੈਲਾਉਣ ਲੱਗ ਪਏ। ਸ੍ਰੀ ਸੀਕਰੀ ਨੇ ਆਪਣੀ ਰਿਪੋਰਟ ਦੀਆਂ ਕਾਪੀਆਂ ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਨੂੰ ਭੇਜੀਆਂ ਸਨ ਪਰ ਅੱਜ ਤਕ ਇਸ 'ਤੇ ਕੋਈ ਕਾਰਵਾਈ ਨਹੀਂ ਹੋ ਸਕੀ ਅਤੇ ਨਾ ਹੀ ਕਿਸੇ ਕਾਤਲ ਨੂੰ ਸਜ਼ਾ ਹੋਈ ਹੈ। ਕਮਿਸ਼ਨ ਜ਼ਰੂਰ ਬਣਦੇ ਰਹੇ ਤੇ ਰਿਪੋਰਟਾਂ ਬਣਦੀਆਂ ਗਈਆਂ। ਇਨ੍ਹਾਂ ਨਾਲ ਸਿਰਫ਼ ਦਫਤਰਾਂ ਦੀਆਂ ਫਾਈਲਾਂ ਹੀ ਮੋਟੀਆਂ ਹੋਈਆਂ ਹਨ, ਹੋਰ ਠੋਸ ਨਤੀਜਾ ਕੁਝ ਨਹੀਂ ਨਿਕਲਿਆ।

ਸਿੱਖ ਕਤਲੇਆਮ ਦੀ ਜਾਂਚ ਕਰ ਰਹੇ ਨਾਨਾਵਤੀ ਕਮਿਸ਼ਨ ਅੱਗੇ ਸੰਸਾਰ ਪ੍ਰਸਿੱਧ

ਜਰਨਲਿਸਟ ਸ. ਖ਼ੁਸ਼ਵੰਤ ਸਿੰਘ ਨੇ ਵੀ ਆਪਣੇ ਬਿਆਨ ਦਰਜ ਕਰਵਾਏ ਸਨ ਜਿਸ ਅਨੁਸਾਰ ੩੧ ਅਕਤੂਬਰ ਅਤੇ ੧ ਨਵੰਬਰ ਨੂੰ ਹੋਏ ਸਿੱਖ ਕਤਲ-ਏ-ਆਮ ਨਾਲ ਜਿਹੜੀਆਂ ਉਨ੍ਹਾਂ ਦੀਆਂ ਭਾਵਨਾਵਾਂ ਦਰਦਨਾਕ ਰੂਪ ਵਿਚ ਜ਼ਖ਼ਮੀ ਹੋਈਆਂ ਹਨ, ਉਨ੍ਹਾਂ ਦੇ ਦਾਗ ਉਹ ਆਪਣੀ ਸਾਰੀ ਉਮਰ ਮਹਿਸੂਸ ਕਰਦੇ ਰਹਿਣਗੇ। ਉਨ੍ਹਾਂ ਅਨੁਸਾਰ ਉਨ੍ਹਾਂ ਨੇ ਆਪਣੀ ਅੱਖੀਂ ਦੇਖਿਆ ਕਿ ੩੧ ਅਕਤੂਬਰ ੧੯੮੪ ਦੀ ਦੁਪਹਿਰ ਨੂੰ ਕਨਾਟ ਸਰਕਲ ਵਿੱਚੋਂ ਕਾਲੇ ਧੂੰਏਂ ਦਾ ਇਕ ਸੰਘਣਾ ਬੱਦਲ ਉਭਰ ਰਿਹਾ ਸੀ। ਉਸ ਇਲਾਕੇ ਵਿਚ ਸਿੱਖਾਂ ਦੀਆਂ ਜਾਇਦਾਦਾਂ ਨੂੰ ਅੱਗ ਲਗਾ ਦਿੱਤੀ ਗਈ ਸੀ। ਸ਼ਾਮ ਨੂੰ ਉਨ੍ਹਾਂ ਦੇਖਿਆ ਕਿ ਅੰਬੈਸਡਰ ਹੋਟਲ ਦੇ ਬਾਹਰ ਸਿੱਖਾਂ ਦੀਆਂ ਟੈਕਸੀਆਂ ਨੂੰ ਗੁੰਡਿਆਂ ਨੇ ਤੋੜ-ਭੰਨ ਦਿੱਤਾ ਸੀ। ਖਾਨ ਮਾਰਕੀਟ ਵਿਚ ਸਥਿਤ ਸਿੱਖਾਂ ਦੀਆਂ ਦੁਕਾਨਾਂ ਲੁੱਟੀਆਂ ਗਈਆਂ ਸਨ। ਉਨ੍ਹਾਂ ਨੇ ਉੱਥੇ ਸਾਹਮਣੇ ਸੜਕ ਉੱਪਰ ਇਕ ਅਫ਼ਸਰ ਅਧੀਨ ਦੋ ਕਤਾਰਾਂ ਵਿਚ ਪੁਲਿਸ ਕਰਮਚਾਰੀਆਂ ਨੂੰ ਵੀ ਖੜ੍ਹੇ ਦੇਖਿਆ ਸੀ ਜੋ ਕਿ ਹਥਿਆਰਬੰਦ ਸਨ ਪਰ ਉਹ ਖਾਮੋਸ਼ ਖੜ੍ਹੇ ਤਮਾਸ਼ਬੀਨ ਦੀ ਤਰ੍ਹਾਂ ਲੁੱਟ-ਮਾਰ ਦੇਖ ਰਹੇ ਸਨ। ਅੱਧੀ ਰਾਤ ਨੂੰ 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਦੇ ਨਾਅਰੇ ਗੂੰਜਣ ਲੱਗ ਪਏ ਤਾਂ ਉਨ੍ਹਾਂ ਨੇ ਆਪਣੇ ਬਗ਼ੀਚੇ ਦੀ ਚਾਰ-ਦੀਵਾਰੀ ਰਾਹੀਂ ਦੇਖਿਆ ਕਿ ਇਕ ਟਰੱਕ ਵਿੱਚੋਂ ਲਾਠੀਆਂ ਅਤੇ ਮਿੱਟੀ ਦੇ ਤੇਲ ਦੀਆਂ ਪੀਪੀਆਂ ਉਤਾਰੀਆਂ ਜਾ ਰਹੀਆਂ ਸਨ। ਉਸ ਟਰੱਕ ਵਿਚ ਬਹੁਤ ਸਾਰੇ ਆਦਮੀ ਵੀ ਸਨ। ਇਨ੍ਹਾਂ ਲੋਕਾਂ ਨੇ ਸੁਜਾਨ ਸਿੰਘ ਪਾਰਕ ਦੇ ਗੁਰਦੁਆਰੇ ਉੱਤੇ ਹਮਲਾ ਕਰ ਦਿੱਤਾ। ਇਕ ਸਿੱਖ ਮਕੈਨਿਕ ਦੀ ਦੁਕਾਨ ਵਿਚ ਮੁਰੰਮਤ ਲਈ ਆਈਆਂ ਕਾਰਾਂ ਨੂੰ ਵੀ ਅੱਗ ਲਗਾ ਦਿੱਤੀ।

ਇਹ ਨਵੰਬਰ ੧੯੮੪ ਵਿਚ ਦਿੱਲੀ ਵਿਚ ਜੋ ਕੁਝ ਹੋਇਆ ਉਹ ਅਚਾਨਕ ਨਹੀਂ ਸੀ ਬਲਕਿ ਸੋਚ-ਸਮਝ ਕੇ ਕੀਤਾ ਗਿਆ ਸੀ। ਇਹ ਹਿੰਦੂ-ਸਿੱਖ ਫਿਰਕੂ ਦੰਗੇ ਨਹੀਂ ਸਨ, ਬਲਕਿ ਬਹੁਤ ਇਲਾਕਿਆਂ ਵਿਚ ਤਾਂ ਹਿੰਦੂ ਭਰਾਵਾਂ ਨੇ ਤਾਂ ਸਗੋਂ ਆਪਣੇ ਗੁਆਂਢੀਆਂ ਦੇ ਬਚਾਅ ਲਈ ਯਤਨ ਵੀ ਕੀਤੇ। ਇਸੇ ਤਰ੍ਹਾਂ ਪੰਜਾਬ ਵਿਚ ਵੀ ਸਿੱਖਾਂ ਨੇ ਬਦਲੇ ਦੀ ਭਾਵਨਾ ਨਾਲ ਕੁਝ ਨਹੀਂ ਕੀਤਾ। ਇਸ ਲਈ ਸ਼ੱਕ ਦੀ ਉਂਗਲੀ ਸਿੱਧੀ ਇੱਕੋ ਪਾਰਟੀ ਵੱਲ ਉੱਠਦੀ ਹੈ ਜਿਸ ਨੇ ਸੰਕੇਤ ਦਿੱਤਾ ਸੀ ਕਿ 'ਸਿੱਖਾਂ ਨੂੰ ਸਬਕ ਸਿਖਾ ਦਿਓ' ਅਤੇ ਪੁਲਿਸ ਨੂੰ ਇਹ ਹੁਕਮ ਦਿੱਤਾ ਸੀ ਕਿ ਜਦ ਉਹ ਸਿੱਖਾਂ ਨੂੰ ਸਬਕ ਸਿਖਾ ਰਹੇ ਹੋਣ, ਉਦੋਂ ਕਿਸੇ ਤਰ੍ਹਾਂ ਦੀ ਦਖ਼ਲ-ਅੰਦਾਜ਼ੀ ਨਾ ਕੀਤੀ ਜਾਵੇ।

ਇਨ੍ਹਾਂ ਚਾਰ ਦਿਨਾਂ ਦੌਰਾਨ ਹੋਈਆਂ ਘਟਨਾਵਾਂ ਦੀ ਜਾਂਚ ਲਈ ਹੁਣ ਤਕ ਬਹੁਤ ਸਾਰੇ ਸਰਕਾਰੀ ਅਤੇ ਗੈਰ-ਸਰਕਾਰੀ ਕਮਿਸ਼ਨ ਬਣਾਏ ਜਾ ਚੁੱਕੇ ਹਨ। ਇਸ ਵਿਸ਼ੇ ਉੱਤੇ ਕਿਤਾਬਾਂ ਵੀ ਲਿਖੀਆਂ ਜਾ ਚੁੱਕੀਆਂ ਹਨ। ਗੈਰ-ਸਰਕਾਰੀ ਕਮਿਸ਼ਨਾਂ ਵਿਚ ਸਾਡੇ ਦੇਸ਼ ਦੇ ਕਈ ਉੱਚ ਕੋਟੀ ਦੇ ਕਾਨੂੰਨਦਾਨ ਵੀ ਸ਼ਾਮਲ ਰਹੇ ਹਨ ਜਿਨ੍ਹਾਂ ਵਿਚ ਜਸਟਿਸ ਤਾਰਕੁੰਡੇ, ਡਾ. ਕੁਠਾਰੀ ਅਤੇ ਸੁਪਰੀਮ ਕੋਰਟ ਦੇ ਸਾਬਕਾ ਜੱਜ ਐੱਸ. ਐੱਮ. ਸੀਕਰੀ ਵਰਗਿਆਂ ਦੇ ਨਾਂ ਵਿਸ਼ੇਸ਼ ਹਨ। ਇਨ੍ਹਾਂ ਕਾਨੂੰਨਦਾਨਾਂ ਨੇ ਆਪਣੀਆਂ ਰਿਪੋਰਟਾਂ ਵਿਚ ਜਿੱਥੇ ਸਿੱਖ ਕਤਲ-ਏ-ਆਮ ਦੀ ਡਟ ਕੇ ਆਲੋਚਨਾ ਕੀਤੀ ਹੈ, ਉੱਥੇ ਉਨ੍ਹਾਂ ਨੇ ਬਹੁਤ ਸਾਰੇ ਤਤਕਾਲੀ ਸੰਸਦ ਮੈਂਬਰਾਂ ਉੱਤੇ ਵੀ ਕਾਤਲਾਂ ਨੂੰ ਭੜਕਾਉਣ ਦੇ ਦੋਸ਼ ਲਗਾਏ ਹਨ। ਇਨ੍ਹਾਂ ਕਾਨੂੰਨਦਾਨਾਂ ਨੇ ਆਖਿਆ ਕਿ ਕਈ ਸੰਸਦ ਮੈਂਬਰਾਂ ਨੇ

ਇਕ ਨਿਰਦੋਸ਼ ਅਤੇ ਬਹੁਤ ਘੱਟ ਗਿਣਤੀ ਵਾਲੀ ਕੌਮ ਖ਼ਿਲਾਫ਼ ਹਿੰਸਾ ਭੜਕਾਈ ਸੀ, ਜੋ ਕਦੇ ਵੀ ਹਿੰਦੂ ਭਾਈਚਾਰੇ ਨਾਲ ਆਪਣੇ ਸੰਬੰਧਾਂ ਨੂੰ ਲੈ ਕੇ ਅਸੁਰੱਖਿਅਤ ਮਹਿਸੂਸ ਨਹੀਂ ਸੀ ਕਰਦੇ। ਸਰਕਾਰੀ ਕਮਿਸ਼ਨਾਂ ਨੇ ਦਿੱਲੀ ਵਿਚ ਲੱਗਭਗ ੩੫੦੦ ਤੋਂ ਵੱਧ ਅਤੇ ਉੱਤਰੀ ਭਾਰਤ ਦੇ ਹੋਰ ਸ਼ਹਿਰਾਂ ਵਿਚ ੧੦,੦੦੦ ਨਿਰਦੋਸ਼ ਸਿੱਖਾਂ ਦੇ ਕਤਲੇਆਮ ਦੇ ਦੋਸ਼ਾਂ ਤੋਂ ਮੁਕਤ ਕਰ ਦਿੱਤਾ। ਇਹ ਵਿਸ਼ਾਲ ਪੈਮਾਨੇ 'ਤੇ ਕੀਤਾ ਗਿਆ ਇਕ ਵੱਡਾ ਅਪਰਾਧ ਸੀ ਜਿਸ ਲਈ ਸੈਂਕੜੇ ਅਪਰਾਧੀਆਂ ਨੂੰ ਫਾਂਸੀ ਉੱਪਰ ਚਾੜ੍ਹ ਦੇਣਾ ਚਾਹੀਦਾ ਸੀ।

ਹੈਰਾਨੀ ਦੀ ਗੱਲ ਇਹ ਹੈ ਕਿ ਹਾਲੇ ਤਕ ਸ਼ਰ-ਏ-ਆਮ ਕਤਲ ਕਰਨ ਵਾਲੇ ਵਿਅਕਤੀਆਂ ਨੂੰ ਸਜ਼ਾ ਨਹੀਂ ਦਿੱਤੀ ਗਈ ਜਦੋਂ ਕਿ ਇੰਦਰਾ ਗਾਂਧੀ ਨੂੰ ਕਤਲ ਕਰਨ ਵਾਲੇ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨਾਲ ਭਾਈ ਕੇਹਰ ਸਿੰਘ ਨੂੰ ਵੀ ਸਜ਼ਾ ਸੁਣਾ ਕੇ ਫਾਂਸੀ 'ਤੇ ਲਟਕਾ ਦਿੱਤਾ ਗਿਆ। ਫੇਰ ਇੱਕੋ ਦੇਸ਼ ਵਿਚ ਦੋ ਕਾਨੂੰਨ ਕਿਉਂ? ਕਿਉਂ ਨਹੀਂ ਲਟਕਾਇਆ ਜਾ ਰਿਹਾ ਫਾਂਸੀ 'ਤੇ ਸਿੱਖਾਂ ਦੇ ਕਾਤਲਾਂ ਨੂੰ?

੩੦ ਅਪ੍ਰੈਲ ੨੦੧੩ ਨੂੰ ਦਿੱਲੀ ਦੀ ਕੜਕੜਡੂੰਮਾ ਅਦਾਲਤ ਨੇ ਸਾਬਕਾ ਐਮ.ਪੀ. ਸੱਜਣ ਕੁਮਾਰ ਨੂੰ ਸਿੱਖ ਨਸਲਕੁਸ਼ੀ ਦੇ ਦੋਸ਼ ਤੋਂ ਬਰੀ ਕਰ ਦਿੱਤਾ। ਇਸ ਉੱਪਰ ਸੰਨ ੧੯੮੪ ਈ: ਵਿਚ ਪੰਜ ਸਿੱਖਾਂ ਨੂੰ ਬੇਰਹਿਮੀ ਨਾਲ ਕਤਲ ਕਰਨ ਦਾ ਦੋਸ਼ ਸੀ। ਸੱਜਣ ਕੁਮਾਰ ਨੂੰ ਇਸ ਕਤਲ ਕਾਂਡ ਦਾ ਕਥਿਤ ਮੁੱਖ ਦੋਸ਼ੀ ਸਮਝਿਆ ਜਾਂਦਾ ਸੀ। ਸੱਜਣ ਕੁਮਾਰ ਖ਼ਿਲਾਫ਼ ਇਸ ਮਾਮਲੇ ਵਿਚ ਨਾਨਾਵਤੀ ਕਮਿਸ਼ਨ ਦੀ ਸਿਫਾਰਸ਼ ਦੇ ਆਧਾਰ 'ਤੇ ੨੦੦੫ ਈ: ਵਿਚ ਕੇਸ ਦਰਜ ਕੀਤਾ ਗਿਆ ਸੀ। ਦਿੱਲੀ ਕੈਂਟ ਦੇ ਇਸ ਮਾਮਲੇ ਤੋਂ ਇਲਾਵਾ ਸੱਜਣ ਕੁਮਾਰ 'ਤੇ ਸੁਲਤਾਨਪੁਰੀ ਅਤੇ ਨੰਗਲੋਈ ਵਿਚ ਹੋਏ ਸਿੱਖ ਕਤਲੇਆਮ ਦਾ ਵੀ ਦੋਸ਼ ਹੈ। ਇਸ ਮੌਕੇ 'ਤੇ ਸਰਕਾਰ ਵੱਲੋਂ ਇਸ ਗੱਲ ਦੀ ਪੁਸ਼ਟੀ ਕੀਤੀ ਗਈ ਕਿ ੧੯੮੪ ਈ: ਵਿਚ ਹੋਏ ਸਿੱਖ ਕਤਲ-ਏ-ਆਮ ਵਿਚ ਗ੍ਰਿਫਤਾਰ ਕੀਤੇ ਗਏ ੩੧੬੩ ਲੋਕਾਂ ਵਿੱਚੋਂ ਸਿਰਫ ੪੨੨ ਲੋਕਾਂ ਨੂੰ ਹੀ ਦੋਸ਼ੀ ਕਰਾਰ ਦਿੱਤਾ ਜਾ ਸਕਿਆ ਹੈ। ਬਾਕੀ ਸਭ ਰਾਜਸੀ ਪ੍ਰਭਾਵ ਕਾਰਨ ਦੋਸ਼ ਮੁਕਤ ਹੋ ਚੁੱਕੇ ਹਨ।

ਇਸ ਅਦਾਲਤ 'ਚ ਬੰਦੇ ਬਿਰਖ ਹੋ ਗਏ,<br>
ਫੈਸਲੇ ਸੁਣਦਿਆਂ ਸੁਣਦਿਆਂ ਸੁੱਕ ਗਏ,<br>
ਆਖੋ ਇਨ੍ਹਾਂ ਨੂੰ ਉਜੜੇ ਘਰੀਂ ਜਾਣ ਹੁਣ,<br>
ਇਹ ਕਦੋਂ ਤੀਕ ਇਥੇ ਖੜ੍ਹੇ ਰਹਿਣਗੇ....। (ਸੁਰਜੀਤ ਪਾਤਰ)

੨੯ ਸਾਲ ਬੀਤ ਜਾਣ ਤੋਂ ਬਾਅਦ ਵੀ ਦੋਸ਼ੀ ਅਜ਼ਾਦੀ ਨਾਲ ਘੁੰਮ ਰਹੇ ਹਨ ਅਤੇ ਪੀੜਤ ਪਰਵਾਰ ਇਨਸਾਫ ਲਈ ਕਚਹਿਰੀਆਂ ਵਿਚ ਧੱਕੇ ਖਾ ਰਹੇ ਹਨ। ਕਿਉਂ ਨਹੀਂ ਦਿੱਤੀ ਜਾਂਦੀ ਸਜ਼ਾ ਇਨ੍ਹਾਂ ਕਾਤਲਾਂ ਨੂੰ?

■

# ਗੁਰੂ ਅਰਜਨੁ ਸਚੁ ਸਿਰਜਣਹਾਰਾ

*-ਬੀਬੀ ਮਨਜੀਤ ਕੌਰ**

ਸਿੱਖ ਧਰਮ ਦੇ ਸ਼੍ਰੋਮਣੀ ਸ਼ਹੀਦ, ਮਾਨਵੀ ਪ੍ਰੇਮ ਦੇ ਅਲੰਬਰਦਾਰ, ਬਾਣੀ ਦੇ ਬੋਹਿਥ, ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਬੀਬੀ ਭਾਨੀ ਜੀ ਦੀ ਕੁੱਖੋਂ ੧੫ ਅਪ੍ਰੈਲ ੧੫੬੩ ਈ: ਨੂੰ ਗੋਇੰਦਵਾਲ ਸਾਹਿਬ ਵਿਖੇ ਹੋਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਯੂ ਦੇ ਪਹਿਲੇ ੧੧ ਸਾਲ ਆਪਣੇ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਦੀ ਗੋਦ ਦਾ ਨਿੱਘ ਮਾਣਦਿਆਂ ਬਤੀਤ ਹੋਏ ਸਨ। ਨਾਨੇ ਦੋਹਤੇ ਦੇ ਆਪਸੀ ਪਿਆਰ ਦੀਆਂ ਪੁਲਾਘਾਂ ਸਦਕਾ ਅਤੇ ਨਿੱਕੇ-ਨਿੱਕੇ ਕਦਮ ਪੁੱਟ ਕੇ ਜਦੋਂ ਬਾਲ ਅਰਜਨ ਦੇਵ ਜੀ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਗੱਦੀ ਵਾਲੇ ਆਸਣ ਉੱਤੇ ਚੜਨ ਲਈ ਤੱਤਪਰ ਹੁੰਦੇ ਤਾਂ ਨਾਨਾ ਗੁਰੂ ਹੱਸ ਕੇ ਫੁਰਮਾਉਂਦੇ: ਬੇਟਾ ਜੀ ਕਾਹਲੀ ਨਾ ਕਰੋ! ਵੱਡੇ ਹੋ ਕੇ ਤੁਸੀਂ ਹੀ ਇਸ ਆਸਣ ਨੂੰ ਸੰਭਾਲਣਾ ਹੈ, ਆਤਮਿਕ ਉੱਚਤਾ ਵਾਲੇ ਉਹ ਸਾਰੇ ਗੁਣ ਨਾਨੇ ਨੇ ਦੋਹਤੇ ਅੰਦਰ ਭਾਪ ਲਏ ਸਨ। ਧਰਮ ਅਤੇ ਗੁਰਬਾਣੀ ਪ੍ਰਤੀ ਪਿਆਰ ਅਤੇ ਕਾਬਲੀਅਤ ਦੇਖਦੇ ਹੋਏ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਵੱਡਾ ਪੁਰਖ ਹੈ ਭਾਰੀ ਅਤੇ ਦੋਹਿਤਾ ਬਾਣੀ ਦਾ ਬੋਹਿਤਾ, ਦੇ ਸ਼ਬਦਾਂ ਨਾਲ ਨਿਵਾਜਿਆ।

ਬਚਪਨ ਦੇ ਮੁੱਢਲੇ ਸਾਲ ਬਾਲ ਅਰਜਨ ਦੇਵ ਜੀ ਨੇ ਆਪਣੇ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਦੀ ਦੇਖ-ਰੇਖ ਹੇਠ ਗੁਜ਼ਾਰਨ ਦੇ ਨਾਲ-ਨਾਲ ਉਨ੍ਹਾਂ ਤੋਂ ਹੀ ਗੁਰਮਤਿ ਅਤੇ ਗੁਰਮੁਖੀ ਵਿੱਦਿਆ ਦੀ ਬਖ਼ਸ਼ਿਸ਼ ਪ੍ਰਾਪਤ ਕੀਤੀ, ਦੇਵ ਨਾਗਰੀ ਭਾਸ਼ਾ ਦੀ ਵਿੱਦਿਆ ਆਪ ਜੀ ਨੇ ਪਿੰਡ ਦੀ ਧਰਮਸ਼ਾਲਾ ਤੋਂ ਪ੍ਰਾਪਤ ਕੀਤੀ ਅਤੇ ਸੰਸਕ੍ਰਿਤ ਦਾ ਗਿਆਨ ਪੰਡਤ ਬੇਣੀ ਜੀ ਕੋਲੋਂ ਪ੍ਰਾਪਤ ਕੀਤਾ, ਗਣਿਤ ਆਪ ਜੀ ਨੂੰ ਆਪ ਦੇ ਮਾਮਾ ਮੋਹਰੀ ਜੀ ਨੇ ਸਿਖਾਇਆ ਅਤੇ ਧਿਆਨ ਲਗਾਉਣ ਦੀ ਵਿਧੀ ਆਪ ਜੀ ਦੇ ਮਾਮਾ ਮੋਹਨ ਜੀ ਨੇ ਸਿਖਾਈ।

੧੬ ਸਾਲ ਦੀ ਆਯੂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਾਦੀ ਸੰਨ ੧੫੭੯ ਵਿਚ ਮੌ ਪਿੰਡ (ਤਹਿਸੀਲ ਫਿਲੌਰ) ਦੇ ਵਸਨੀਕ ਸ੍ਰੀ ਕਿਸ਼ਨ ਚੰਦ ਜੀ ਦੀ ਸਪੁੱਤਰੀ ਬੀਬੀ ਗੰਗਾ ਜੀ ਨਾਲ ਹੋਈ, ਜਿਨ੍ਹਾਂ ਦੀ ਕੁੱਖੋਂ ਸ੍ਰੀ ਹਰਿਗੋਬਿੰਦ ਸਾਹਿਬ ਦਾ ਆਗਮਨ ਸੰਨ ੧੫੯੫ ਨੂੰ ਗੁਰੂ ਕੀ ਵਡਾਲੀ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ

**ਪਿੰਡ ਤੇ ਡਾਕ: ਲੱਖਪੁਰ, ਤਹਿ: ਫਗਵਾੜਾ (ਕਪੂਰਥਲਾ) ਮੋ: ੯੮੧੫੬-੧੪੯੫੬*

ਹੋਇਆ।

ਸੰਨ ੧੫੭੦ ਵਿਚ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰੂ ਕਾ ਚੱਕ ਵਸਾਉਣ ਦਾ ਕੰਮ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਆਪ ਜਗ੍ਹਾ ਪਸੰਦ ਕਰ ਕੇ ਸੌਂਪਿਆ ਸੀ, ਕਿਉਂਕਿ ਉਸ ਸਮੇਂ ਸ੍ਰੀ ਗੁਰੂ ਅਮਰਦਾਸ ਦੀ ਆਯੂ ੯੧ ਸਾਲ ਦੇ ਕਰੀਬ ਹੋ ਚੁੱਕੀ ਸੀ ਅਤੇ ਆਪਣਾ ਸੱਚਖੰਡ ਵਾਪਸੀ ਦਾ ਸਮਾਂ ਨੇੜੇ ਆਉਣ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਨੇ ੧ ਸਤੰਬਰ ੧੫੭੪ ਈ: ਨੂੰ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਬਖ਼ਸ਼ਿਸ਼ ਕੀਤੀ। ਗੁਰੂ-ਘਰ ਤੋਂ ਸਤਿਕਾਰੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਨੇ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਗੁਰਿਆਈ ਦੀ ਰਸਮ ਅਦਾ ਕੀਤੀ।

ਗੁਰਗੱਦੀ 'ਤੇ ਬਿਰਾਜਣ ਤੋਂ ਬਾਅਦ, ਸੰਤੋਖਸਰ (ਸ੍ਰੀ ਅੰਮ੍ਰਿਤਸਰ) ਦੇ ਪਵਿੱਤਰ ਸਰੋਵਰ ਦੀ ਸੇਵਾ ਨੂੰ ਸੰਪੂਰਨ ਕਰਨ ਲਈ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਤਿੰਨੋਂ ਪੁੱਤਰਾਂ ਪ੍ਰਿਥੀਚੰਦ, ਮਹਾਂਦੇਵ ਅਤੇ ਅਰਜਨ ਦੇਵ ਸਮੇਤ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਸੰਨ ੧੫੭੪ ਵਿਚ ਗੁਰੂ ਕੇ ਚੱਕ ਵਿਖੇ (ਸ੍ਰੀ ਅੰਮ੍ਰਿਤਸਰ ਦਾ ਪਹਿਲਾ ਨਾਂ ਗੁਰੂ ਕਾ ਚੱਕ ਸੀ) ਆ ਡੇਰੇ ਲਾਏ। ਸੰਤੋਖਸਰ ਸਾਹਿਬ ਦੀ ਜਿਸ ਟਾਹਲੀ ਦੀ ਛਾਂ ਹੇਠ ਬਿਰਾਜ ਕੇ ਸ੍ਰੀ ਗੁਰੂ ਰਾਮਦਾਸ ਜੀ ਸੇਵਾ ਕਰਵਾਉਂਦੇ ਸਨ, ਉਸ ਜਗ੍ਹਾ 'ਤੇ ਗੁਰਦੁਆਰਾ ਟਾਹਲੀ ਸਾਹਿਬ ਸੁਸ਼ੋਭਿਤ ਹੈ।

ਸੇਵਾ ਦੇ ਨਾਲ-ਨਾਲ ਗੁਰੂ ਸਾਹਿਬ ਨੇ ਗੁਰੂ ਕੇ ਚੱਕ ਦੀਆਂ ਰੌਣਕਾਂ ਵਧਾਉਣ ਵੱਲ ਖਾਸ ਧਿਆਨ ਦਿੰਦਿਆਂ ਹੋਇਆਂ ਦਸਤਕਾਰੀ ਅਤੇ ਵਪਾਰ ਲਈ ੫੨ ਕਿਸਮ ਦੇ ਵਪਾਰੀਆਂ ਨੂੰ ਵਪਾਰਕ ਧੰਦਿਆਂ ਲਈ ਸ੍ਰੀ ਅੰਮ੍ਰਿਤਸਰ ਵਿਖੇ ਸ਼ਰਨ ਦਿੱਤੀ। ਉਸ ਤੋਂ ਬਾਅਦ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਲਈ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਗੁਰੂ ਕੇ ਚੱਕ ਵਿਖੇ ਹੀ ੫੦੦ ਵਿਘੇ ਜ਼ਮੀਨ ਗੁਰੂ ਜੀ ਨੇ ਤੁੰਗ ਪਿੰਡ (ਜੋ ਸ੍ਰੀ ਦਰਬਾਰ ਸਾਹਿਬ ਤੋਂ ਤਿੰਨ ਕੁ ਕਿਲੋਮੀਟਰ 'ਤੇ ਸਥਿਤ ਹੈ) ਦੇ ਜਿੰਮੀਦਾਰਾਂ ਤੋਂ ੭੦੦ ਅਕਬਰੀ ਮੋਹਰਾਂ ਦੇ ਬਦਲੇ ੧੫੭੭ ਈ: ਵਿਚ ਖ੍ਰੀਦੀ ਸੀ। ਇਸੇ ਸਾਲ ਹੀ ਸ੍ਰੀ ਗੁਰੂ ਰਾਮਦਾਸ ਜੀ ਨੇ ਦੁੱਖ ਭੰਜਨੀ ਬੇਰੀ ਵਾਲੇ ਥਾਂ 'ਤੇ ੧੭ ਫੁੱਟ ਡੂੰਘਾਈ ਵਾਲੇ ਸਰੋਵਰ ਦੀ ਖੁਦਵਾਈ ਅਰੰਭ ਕਰਵਾਈ, ਜਿਸ ਕਰਕੇ ਇਸ ਜਗ੍ਹਾ ਦਾ ਨਾਮ ਹੁਣ ਗੁਰੂ ਕੇ ਚੱਕ ਤੋਂ ਬਦਲ ਕੇ ਚੱਕ ਰਾਮਦਾਸ ਦੇ ਨਾਮ ਨਾਲ ਜਾਣਿਆ ਜਾਣ ਲੱਗਾ।

ਸਰੋਵਰ ਦੀ ਖੁਦਵਾਈ ਕਰਵਾਉਣ ਤੋਂ ਬਾਅਦ ਸੰਨ ੧੫੮੧ ਵਿਚ ਸ੍ਰੀ ਹਰਿਮੰਦਰ ਸਾਹਿਬ ਅਤੇ ਅੰਮ੍ਰਿਤ ਸਰੋਵਰ ਨੂੰ ਪੱਕਿਆਂ ਕਰਨ ਦੀ ਅਗਲੀ ਸੇਵਾ ਦਾ ਕਾਰਜ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਛੋਟੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ

ਨੂੰ ਹਰ ਤਰ੍ਹਾਂ ਕਾਬਲ ਜਾਣ ਕੇ ਸੌਂਪਿਆ, ੭ ਸਾਲ ਗੁਰਿਆਈ ਕਰਨ ਉਪਰੰਤ ੪੭ ਸਾਲ ਦੀ ਆਯੂ ਵਿਚ ਸ੍ਰੀ ਗੁਰੂ ਰਾਮਦਾਸ ਜੀ ਗੋਇੰਦਵਾਲ ਸਾਹਿਬ ਵਿਖੇ ੧੫੮੧ ਈ: ਨੂੰ ਜੋਤੀ ਜੋਤ ਸਮਾ ਗਏ। ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਯੂ ੧੮ ਸਾਲ ਦੀ ਸੀ।

ਗੁਰੂ-ਘਰ ਦੇ ਰਬਾਬੀ ਭਾਈ ਸੱਤਾ ਅਤੇ ਬਲਵੰਡ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਦੇ ਤਖਤ 'ਤੇ ਸੁਸ਼ੋਭਿਤ ਹੋਣ ਦੀ ਸ਼ਾਨ ਅਤੇ ਉਸਤਤ ਵਿਚ ਇਹ ਸ਼ਬਦ ਰਚੇ ਸਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ:

*ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥*
*ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥*
*ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥* *(ਪੰਨਾ ੯੬੮)*

ਦਸਤਾਰਬੰਦੀ ਹੋਣ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਉਸੇ ਸਾਲ ਅਕਤੂਬਰ ਮਹੀਨੇ ਗੁਰੂ-ਘਰ ਦੀ ਸੇਵਾ ਲਈ ਸ੍ਰੀ ਅੰਮ੍ਰਿਤਸਰ ਆ ਗਏ ਸਨ। ਗੁਰਗੱਦੀ ਸੰਭਾਲਣ ਉਪਰੰਤ ਆਪ ਜੀ ਨੇ ਧਰਮ ਪ੍ਰਚਾਰ ਦੇ ਨਾਲ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਅਰੰਭੇ ਧਾਰਮਿਕ ਕਾਰਜਾਂ ਨੂੰ ਸੰਪੂਰਨ ਕਰਨਾ ਸ਼ੁਰੂ ਕੀਤਾ। ਬਾਬਾ ਬੁੱਢਾ ਜੀ, ਭਾਈ ਸਾਲ੍ਹੋ ਜੀ, ਭਾਈ ਬਿਧੀ ਚੰਦ ਜੀ ਇਸ ਮਹਾਨ ਸੇਵਾ ਵਿਚ ਸੰਗਤ ਦੇ ਜਥੇਦਾਰ ਥਾਪੇ ਗਏ।

ਸੰਨ ੧੫੮੩ ਦੇ ਅਰੰਭ ਵਿਚ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਆਗਰੇ ਤੋਂ ਚੱਲ ਕੇ ਮਾਮਾ ਭਾਈ ਗੁਰਦਾਸ ਜੀ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਮਿਲੇ। ਗੁਰਦੁਆਰਾ ਸੰਤੋਖਸਰ ਸਾਹਿਬ ਦੀ ਚੱਲ ਰਹੀ ਸੇਵਾ ਵਿਚ ਭਾਈ ਗੁਰਦਾਸ ਜੀ ਨੇ ਵਡਮੁੱਲਾ ਯੋਗਦਾਨ ਪਾਇਆ, ਸਿੱਖੀ ਨੂੰ ਮਜਬੂਤ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੫੮੮ ਈ: ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰ ਨੀਂਹ ਰੱਖਣ ਦਾ ਮਹਾਨ ਕਾਰਜ ਅਰੰਭ ਕਰਵਾਇਆ।

ਸ੍ਰੀ ਹਰਿਮੰਦਰ ਸਾਹਿਬ ਦੇ ਚਾਰੇ ਪਾਸੇ ਦਰਵਾਜ਼ੇ ਰੱਖਣ ਦਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮੰਤਵ ਇਹ ਸੀ ਕਿ ਸ੍ਰੀ ਗੁਰੂ ਨਾਨਕ ਦਾ ਦਰ ਚੌਹਾਂ ਵਰਨਾਂ ਅਤੇ ਦਿਸ਼ਾਵਾਂ ਤੋਂ ਆਉਣ ਵਾਲੇ ਸ਼ਰਧਾਲੂਆਂ ਲਈ ਜਾਤ-ਪਾਤ ਜਾਂ ਧਰਮ ਦੇ ਵਿਤਕਰੇ ਤੋਂ ਬਗੈਰ ਹਰੇਕ ਲਈ ਸਦਾ ਖੁੱਲਾ ਹੈ ਅਤੇ ਖੁੱਲਾ ਰਹੇਗਾ।

ਸੰਨ ੧੫੯੦ ਤਕ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਵਿਚ ਰੁੱਝੇ ਰਹੇ,ਅਤੇ ਇਸੇ ਸਾਲ ਹੀ ੧੫ ਅਪ੍ਰੈਲ ਵਾਲੇ ਦਿਨ ਗੁਰੂ ਸਾਹਿਬ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਦੇ ਅਰਦਾਸਾ ਸੋਧਣ ਉਪਰੰਤ ਸ੍ਰੀ ਤਰਨਤਾਰਨ ਸਾਹਿਬ ਦੇ ਸਰੋਵਰ ਦੀ ਨੀਂਹ ਰੱਖੀ, ਜਿਹਾ ਕਿ ਸਿੱਖੀ ਦੇ ਅਸੂਲ ਹਨ, ਆਪ

ਤਰਨਾ ਅਤੇ ਦੂਜਿਆਂ ਨੂੰ ਤਾਰਨਾ। ਗੁਰੂ ਸਾਹਿਬ ਜੀ ਦਾ ਮਨੋਰਥ ਪ੍ਰਥਮ ਗੁਰੂ ਨਾਨਕ ਸਾਹਿਬ ਦੀ ਸਿੱਖੀ ਨੂੰ ਪ੍ਰਫੁਲਿਤ ਕਰਨਾ ਸੀ। ਗੁਰੂ ਸਾਹਿਬ ਜੀ ਖੁਦ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਤਰਨਤਾਰਨ ਸਾਹਿਬ ਦੇ ਇਲਾਕਿਆਂ ਖਡੂਰ ਸਾਹਿਬ, ਸਰਹਾਲੀ ਆਦਿਕ ਵੱਖ-ਵੱਖ ਥਾਵਾਂ 'ਤੇ ਗਏ। ਸੇਵਾ ਦੇ ਆਸ਼ੇ ਨੂੰ ਮੁੱਖ ਰੱਖ ਕੇ ਆਪ ਜੀ ਨੇ ਕੋਹੜਿਆਂ ਲਈ ਕੋਹੜੀ-ਘਰ ਬਣਾਇਆ।

ਫਿਰ ਆਪ ਜੀ ਨੇ ਸੰਨ ੧੫੯੩ ਵਿਚ ਜਲੰਧਰ (ਦੁਆਬੇ) ਵਿਚ ਧਰਮ ਪ੍ਰਚਾਰ ਹਿੱਤ ਕਰਤਾਰਪੁਰ ਨਗਰ ਵਸਾਇਆ ਅਤੇ ਉੱਥੇ ਮਾਤਾ ਗੰਗਾ ਜੀ ਦੇ ਨਾਮ 'ਤੇ ਇਕ ਖੂਹ ਲਗਵਾਇਆ। ਸੰਨ ੧੫੯੪ ਵਿਚ ਆਪ ਜੀ ਨੇ ਗੁਰੂ ਕੀ ਵਡਾਲੀ ਨੂੰ ਧਰਮ ਪ੍ਰਚਾਰ ਦਾ ਪੱਕਾ ਟਿਕਾਣਾ ਬਣਾਇਆ। ਇਨ੍ਹਾਂ ਦਿਨਾਂ ਵਿਚ ਸੋਕਾ ਪੈ ਜਾਣ ਕਰਕੇ ਅਤੇ ਜਨਤਾ ਦੀ ਜ਼ਰੂਰਤ ਨੂੰ ਮੁੱਖ ਰੱਖ ਕੇ ਆਪ ਜੀ ਨੇ ਦੋ-ਹਰਟੇ, ਚੁਹਰਟੇ ਖੂਹ ਲਗਵਾਏ । ਸੰਨ ੧੫੯੭ ਵਿਚ ਗੁਰੂ ਕੀ ਵਡਾਲੀ ਦੇ ਚਾਰ ਕੋਹ ਪੱਛਮ ਵੱਲ ਛੇ-ਹਰਟਾ ਖੂਹ ਲਗਵਾਇਆ ਜੋ ਕਿ ਗੁਰਦੁਆਰਾ ਛੇਹਰਟਾ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ, ਇਸੇ ਸਾਲ ਹੀ ਗੁਰਦਾਸਪੁਰ ਜ਼ਿਲ੍ਹੇ ਵਿਚ ਸ੍ਰੀ ਹਰਿਗੋਬਿੰਦਪੁਰ ਨਾਮ ਦਾ ਨਗਰ ਵਸਾਇਆ। ਸੰਨ ੧੫੯੭ ਵਿਚ ਲਾਹੌਰ ਵਿਚ ਭੁੱਖਮਰੀ ਅਤੇ ਕਾਲ ਪੈ ਜਾਣ ਕਰਕੇ ਆਪ ਜੀ ਨੇ ਲਾਹੌਰ ਜਾ ਕੇ ਲੰਗਰ ਦੀ ਸੇਵਾ ਦੇ ਨਾਲ-ਨਾਲ ਨਿਥਾਵਿਆਂ ਦੇ ਥਾਂ ਲਈ ਚੂਨਾ ਮੰਡੀ ਲਾਹੌਰ ਵਿਖੇ ਇਕ ਵਿਸ਼ਾਲ ਇਮਾਰਤ ਤਿਆਰ ਕਰਵਾਈ ਅਤੇ ਪਾਣੀ ਦੀ ਘਾਟ ਨੂੰ ਪੂਰਾ ਕਰਨ ਲਈ ਡੱਬੀ ਬਜ਼ਾਰ ਵਿਚ ਬਾਉਲੀ ਸਾਹਿਬ ਤਿਆਰ ਕਰਵਾਈ।

ਸੰਨ ੧੫੯੯ ਵਿਚ ਲੋਕਾਈ ਨੂੰ ਵਹਿਮਾਂ ਭਰਮਾਂ ਵਿੱਚੋਂ ਕੱਢਣ ਲਈ ਆਪ ਜੀ ਜ਼ਿਲ੍ਹਾ ਗੁਰਦਾਸਪੁਰ ਵਿਚ ਪ੍ਰਚਾਰ ਦੌਰੇ 'ਤੇ ਗਏ ਜਿਸ ਦੌਰਾਨ ਆਪ ਜੀ ਡੇਰਾ ਬਾਬਾ ਨਾਨਕ, ਕਰਤਾਰਪੁਰ (ਰਾਵੀ ਵਾਲੇ) ਕਲਾਨੌਰ ਆਦਿਕ ਦੇ ਇਲਾਕਿਆਂ ਤੋਂ ਹੁੰਦੇ ਹੋਏ ਬਾਰਠ ਪਿੰਡ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਅਤੇ ਉਦਾਸੀ ਮਤ ਦੇ ਪ੍ਰਚਾਰਕ ਬਾਬਾ ਸ੍ਰੀ ਚੰਦ ਸਾਹਿਬ ਜੀ ਨੂੰ ਮਿਲੇ। ਆਪ ਜੀ ਇੱਕ ਸਾਲ ਦੇ ਧਰਮ ਪ੍ਰਚਾਰ ਤੋਂ ਬਾਅਦ ਵਾਪਸ ਸ੍ਰੀ ਅੰਮ੍ਰਿਤਸਰ ਆ ਗਏ।

ਗੁਰੂ ਸਾਹਿਬ ਜੀ ਨੇ ਆਪਣੇ ਗੁਰਗੱਦੀ ਕਾਲ ਦੌਰਾਨ ਸਭ ਤੋਂ ਮਹਾਨ ਕਾਰਜ ਇਲਾਹੀ ਬਾਣੀ ਰਚਣ ਅਤੇ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ, ਸੰਤਾਂ, ਭਗਤਾਂ ਦੀ ਬਾਣੀ ਨੂੰ ਇਕੱਤਰ ਕਰ ਕੇ ਸਿੱਖ ਕੌਮ ਨੂੰ ਗੁਰੂ ਸਰੂਪ ਹੋ ਕੇ ਅਗਵਾਈ ਕਰਨ ਵਾਲੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੁਸ਼ੋਭਿਤ ਕੀਤਾ। ਗੁਰੂ ਸਾਹਿਬ ਜੀ ਇਹ ਜਾਣਦੇ ਸਨ ਕਿ ਜੇਕਰ ਬਾਣੀ ਨੂੰ ਇਕੱਤਰ ਕਰ ਕੇ ਪਵਿੱਤਰ ਗ੍ਰੰਥ ਦਾ ਰੂਪ ਨਾ ਦਿੱਤਾ ਤਾਂ ਗੁਰੂ-ਘਰ ਦੇ ਦੋਖੀ ਬਾਣੀ ਵਿਚ ਮਿਲਾਵਟ ਕਰਨ ਦੀ ਕੋਸ਼ਿਸ਼

ਕਰਨਗੇ ਅਤੇ ਸਿੱਖ ਅਸਲ ਧੁਰ ਕੀ ਬਾਣੀ ਤੋਂ ਵਾਂਝੇ ਹੋ ਜਾਣਗੇ। ਇਸ ਮਹਾਨ ਕਾਰਜ ਲਈ ਆਪ ਜੀ ਨੇ ਸ੍ਰੀ ਰਾਮਸਰ ਸਾਹਿਬ ਜੀ (ਸ੍ਰੀ ਅੰਮ੍ਰਿਤਸਰ) ਦੇ ਇਕਾਂਤ ਵਾਲੇ ਪਵਿੱਤਰ ਅਤੇ ਸੁੰਦਰ ਸਥਾਨ ਨੂੰ ਪਸੰਦ ਕੀਤਾ। ਆਪ ਜੀ ਨੇ ਇਹ ਸੇਵਾ ਸੰਨ ੧੬੦੧ ਤੋਂ ਲੈ ਕੇ ਅਗਸਤ ੧੬੦੪ ਦੇ ਲੰਮੇ ਅਰਸੇ ਦੌਰਾਨ ਸੰਪੂਰਨ ਕੀਤੀ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦੇ ਰਾਗਾਂ ਨੂੰ ਤਰਤੀਬ ਦੇ ਕੇ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਇਕੱਤਰ ਕਰ ਦਿੱਤੀ। ਭਾਈ ਬੰਨੋ ਜੀ ਨੂੰ ਇਸ ਮਹਾਨ ਗ੍ਰੰਥ ਦੀ ਜਿਲਦ-ਸਾਜੀ ਦੀ ਸੇਵਾ ਲਈ ਲਾਹੌਰ ਭੇਜ ਕੇ ਇਸ ਦੀ ਜਿਲਦ-ਸਾਜੀ ਕਰਵਾਉਣ ਉਪਰੰਤ ਭਾਦਰੋਂ ਸੁਦੀ ੧ ਸੰਮਤ ੧੬੬੧ ਨੂੰ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਤੋਂ ਬਾਬਾ ਬੁੱਢਾ ਜੀ ਨੇ ਗ੍ਰੰਥ ਸਾਹਿਬ ਨੂੰ ਸਤਿਕਾਰ ਸਹਿਤ ਆਪਣੇ ਸੀਸ 'ਤੇ ਸੁਸ਼ੋਭਿਤ ਕੀਤਾ ਤੇ ਗੁਰੂ ਸਾਹਿਬ ਆਪ ਚੌਰ ਕਰਦੇ ਹੋਏ ਪੈਦਲ ਸੰਗਤਾਂ ਸਮੇਤ ਗੁਰਬਾਣੀ ਦਾ ਕੀਰਤਨ ਕਰਦਿਆਂ ਹੋਇਆਂ ਸ੍ਰੀ ਹਰਿਮੰਦਰ ਸਾਹਿਬ ਵਿਚ ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥ ਦਾ ਪ੍ਰਕਾਸ਼ ਕੀਤਾ ਅਤੇ ਅਕਾਲ ਪੁਰਖ ਦੇ ਸ਼ੁਕਰਾਨੇ ਵਜੋਂ ਇਹ ਸ਼ਬਦ ਉਚਾਰਨ ਕੀਤਾ:

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥* *(ਪੰਨਾ ੧੪੨੦)*

ਪ੍ਰਥਮ ਪ੍ਰਕਾਸ਼ ਉਪਰੰਤ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਥਮ ਮੁੱਖ ਗ੍ਰੰਥੀ ਦੇ ਤੌਰ 'ਤੇ ਇਸ ਦਾ ਹੁਕਮਨਾਮਾ ਲਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਅਟੱਲ ਸੱਚਾਈਆਂ ਨੂੰ ਸਾਰੇ ਸੰਸਾਰ ਨੇ ਕਬੂਲਿਆ। ਇਸੇ ਲਈ ਤਾਂ ਪ੍ਰਸਿੱਧ ਲੇਖਕ.... ਐਚ.ਐਲ. ਬਰਾਡਸ਼ਾਹ ਨੇ ਸਿੱਖ ਧਰਮ ਬਾਰੇ ਇਸ ਤਰ੍ਹਾਂ ਲਿਖਿਆ ਹੈ, "ਇਹ ਸਿੱਖ ਧਰਮ ਸਾਇੰਸ ਦੀ ਕਸੌਟੀ 'ਤੇ ਪੂਰਾ ਉਤਰਦਾ ਹੈ, ਅਤੇ ਭਵਿੱਖ ਦੇ ਮਨੁੱਖ ਲਈ ਸਿੱਖ ਧਰਮ ਹੀ ਆਖਰੀ ਆਸ ਤੇ ਸਹਾਰਾ ਹੈ"।

ਗੁਰਬਾਣੀ ਦੇ ਮਹਾਨ ਉਪਦੇਸ਼ਾਂ ਦਾ ਅਸਰ ਮੁਸਲਮਾਨ ਉਲਮਾਵਾਂ ਅਤੇ ਕਾਜ਼ੀਆਂ ਨੇ ਵੀ ਕਬੂਲਿਆ। ਇਸ ਲਈ ਮੁਸਲਿਮ ਧਰਮ ਦੇ ਪੈਰੋਕਾਰ ਅਤੇ ਕੱਟੜ ਪੰਥੀ ਮੁਸਲਿਮ ਆਪਣੇ ਧਰਮ ਦੇ ਬਰਾਬਰ ਚੜ੍ਹਦੀ ਕਲਾ ਵਾਲੇ ਸਿੱਖ ਧਰਮ ਨੂੰ ਕਿਵੇਂ ਬਰਦਾਸ਼ਤ ਕਰਦੇ। ਜਦੋਂ ਅਕਬਰ ਦਾ ਪੁੱਤਰ ਜਹਾਂਗੀਰ ਤਖਤ 'ਤੇ ਬੈਠਾ ਤਾਂ ਵਿਰੋਧੀਆਂ ਗੁਰੂ ਸਾਹਿਬ ਜੀ ਵਿਰੁੱਧ ਉਸ ਦੇ ਕੰਨ ਭਰਨੇ ਸ਼ੁਰੂ ਕਰ ਦਿੱਤੇ। ਗੁਰੂ-ਘਰ ਪ੍ਰਤੀ ਈਰਖਾਲੂ ਤਾਂ ਉਹ ਪਹਿਲਾਂ ਹੀ ਸੀ, ਪਰ ਇਸ ਵਿਰੋਧ ਵਿਚ ਗੁਰੂ-ਘਰ ਤੋਂ ਠੁਕਰਾਏ ਚੰਦੂ ਬ੍ਰਾਹਮਣ ਦੀ ਈਰਖਾ ਨੇ ਵੀ ਆਪਣੀ ਵਾਹ ਲੱਗਦੀ ਤਕ ਚੋਖਾ

ਹਿੱਸਾ ਪਾਇਆ ਜਿਸ ਨੇ ਗੁਰੂ ਸਾਹਿਬ ਦੀ ਸ਼ਹਾਦਤ ਤਕ ਸਾਰੇ ਕੰਮ ਨੂੰ ਸਰਅੰਜਾਮ ਦਿੱਤਾ। ਦੂਜੇ ਪਾਸੇ ਸ਼ਹਾਦਤ ਲਈ ਚੰਦੂ ਜਿੰਨਾ ਹੀ ਜਿੰਮੇਵਾਰ ਨਕਸ਼ਬੰਦੀ ਲਹਿਰ ਦਾ ਪੈਰੋਕਾਰ ਸ਼ੇਖ ਅਹਿਮਦ ਸਰਹੰਦੀ ਸੀ ਜੋ ਗੁਰੂ ਸਾਹਿਬ ਜੀ ਅਤੇ ਗੁਰੂ-ਘਰ ਦੀ ਵਧਦੀ ਸ਼ਾਨੋਂ ਸ਼ੌਕਤ ਨੂੰ ਇਸਲਾਮ ਦੇ ਰਸਤੇ ਵਿਚ ਭਾਰੀ ਰੁਕਾਵਟ ਮੰਨਦਾ ਸੀ। ਅਹਿਮਦ ਸਰਹੰਦੀ ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਦਾ ਵਿਸ਼ਵਾਸ ਪਾਤਰ ਬਣ ਗਿਆ। ਅਹਿਮਦ ਸਰਹੰਦੀ ਦੀ ਮੁਸਲਮਾਨੀ ਕੱਟੜ ਸੋਚ ਨੇ ਜਹਾਂਗੀਰ ਦੀ ਸਿੱਖ ਧਰਮ ਪ੍ਰਤੀ ਤੰਗਦਿਲੀ ਅਤੇ ਇਸਲਾਮੀ ਕੱਟੜਤਾ ਨੂੰ ਹੋਰ ਹਵਾ ਦਿੱਤੀ। ਅਹਿਮਦ ਸਰਹੰਦੀ ਦਾ ਵਿਸ਼ਵਾਸ ਸੀ ਕਿ ਇਸਲਾਮੀ ਮਤ ਦਾ ਪ੍ਰਚਾਰ ਰਾਜ ਦੀ ਤਾਕਤ ਵਰਤ ਕੇ ਵਧੇਰੇ ਕੀਤਾ ਜਾ ਸਕਦਾ ਹੈ। ਇਸ ਲਈ ਉਸ ਨੇ ਸਿੱਖ ਧਰਮ ਨੂੰ ਦਬਾਉਣ ਲਈ, ਸਮੇਂ ਦੀ ਮੁਗ਼ਲਈ ਸਲਤਨਤ ਨੂੰ ਆਪਣੇ ਅਸਰ ਰਸੂਖ ਹੇਠ ਕਰ ਲਿਆ ਸੀ।

ਗੁਰੂ ਸਾਹਿਬ ਜੀ ਨੂੰ ਲਾਹੌਰ ਪੇਸ਼ ਕਰਨ ਲਈ ਜਹਾਂਗੀਰ ਨੇ ਮੁਰਤਜਾ ਖਾਨ ਨੂੰ ਕਿਹਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਾਲ ਅਸਬਾਬ ਜ਼ਬਤ ਕਰ ਲਿਆ ਜਾਵੇ ਅਤੇ ਉਨ੍ਹਾਂ ਨੂੰ ਮੇਰੇ ਸਾਹਮਣੇ ਪੇਸ਼ ਕੀਤਾ ਜਾਵੇ। ਇਸਲਾਮ ਨਾ ਕਬੂਲ ਕਰਨ 'ਤੇ ਤਸੀਹੇ ਦੇ ਕੇ ਖਤਮ ਕਰ ਦਿੱਤਾ ਜਾਵੇ। ਇਹ ਹੁਕਮ ਦੇ ਕੇ ਜਹਾਂਗੀਰ ਆਪ ਅੱਗੇ ਚੱਲਿਆ ਗਿਆ। ਜਿਸ ਤੇ ਗੁਰੂ ਸਾਹਿਬ ਜੀ ਨੇ ਸਾਫ ਇਨਕਾਰ ਕਰਦਿਆਂ ਹੋਇਆਂ ਸ਼ਹੀਦ ਹੋਣਾ ਪ੍ਰਵਾਨ ਕਰ ਲਿਆ। ਮੁਰਤਜਾ ਖਾਨ ਨੇ ਗੁਰੂ ਸਾਹਿਬ ਜੀ ਨੂੰ ਸ਼ਹੀਦ ਕਰਨ,ਦਾ ਕੰਮ ਦੁਸ਼ਟ ਚੰਦੂ ਦੇ ਜਿੰਮੇ ਲਾਇਆ, ਤਾਂ ਕਿ ਉਹ ਆਪਣੀ ਬਦਲੇ ਵਾਲੀ ਪੁਰਾਣੀ ਕਿੜ ਕੱਢ ਸਕੇ, ਜਿਸ ਨੇ ਗੁਰੂ ਸਾਹਿਬ ਜੀ ਨੂੰ ਤੱਤੀ ਤਵੀ 'ਤੇ ਬੈਠਾ ਕੇ ਪਵਿੱਤਰ ਸੀਸ 'ਤੇ ਤੱਤੀ ਰੇਤਾ ਪਾਉਣ ਦਾ ਭਿਆਨਕ ਕਾਰਾ ਕਰਨ ਤੋਂ ਬਾਅਦ ਗੁਰੂ ਸਾਹਿਬ ਜੀ ਨੂੰ ਉਬਲਦੀ ਦੇਗ ਵਿਚ ਪਾਇਆ। ਪਰ ਗੁਰੂ ਸਾਹਿਬ ਜੀ ਨੇ "ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ" ਦੀ ਧੁਨੀ ਜਾਰੀ ਰੱਖੀ ਅਤੇ ਆਪਣੇ ਧਰਮ 'ਤੇ ਅਡੋਲ ਰਹੇ ਅਤੇ ਪ੍ਰਤੱਖ ਅਕਾਲ ਪੁਰਖ ਦਾ ਰੂਪ ਹੋਣ ਦਾ ਸਬੂਤ ਦਿੱਤਾ।

੧੬੦੬ ਈ: ਨੂੰ ਛੇਵੇਂ ਦਿਨ ਗੁਰੂ ਸਾਹਿਬ ਜੀ ਦੇ ਪਾਵਨ ਸਰੀਰ ਨੂੰ ਰਾਵੀ ਦਰਿਆ ਦੇ ਕੰਢੇ 'ਤੇ ਲਿਜਾ ਕੇ ਰਾਵੀ ਵਿਚ ਵਹਾ ਦਿੱਤਾ ਗਿਆ, ਅੱਜਕਲ੍ਹ ਉਹ ਜਗ੍ਹਾ ਗੁਰਦੁਆਰਾ ਡੇਹਰਾ ਸਾਹਿਬ ਦੇ ਨਾਮ ਨਾਲ ਜਾਣੀ ਜਾਂਦੀ ਹੈ ਜੋ ਕਿ ਲਾਹੌਰ ਵਿਚ ਹੈ।



# ਸਿੱਖੀ ਦੇ ਪਹਿਲੇ ਕੌਮੀ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਜੀ

-ਸ. ਜਸਵੰਤ ਸਿੰਘ*

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ੧੫੬੩ ਈ: ਨੂੰ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁੱਖੋਂ ਗੋਇੰਦਵਾਲ ਸਾਹਿਬ ਵਿਖੇ ਹੋਇਆ। ਉਸ ਵੇਲੇ ਗੁਰਗੱਦੀ 'ਤੇ ਬਿਰਾਜਮਾਨ ਆਪ ਜੀ ਦੇ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਸਨ।

ਯਾਦ ਰਹੇ ਕਿ ਹਕੂਮਤ ਚਾਹੇ ਕਿਸੇ ਦੀ ਵੀ ਹੋਵੇ ਉਹ ਕਦੇ ਵੀ ਆਪਣੇ ਆਪ ਨੂੰ ਦੋਸ਼ੀ ਸਿੱਧ ਨਹੀਂ ਕਰਦੀ। ਹਮੇਸ਼ਾਂ ਹੀ ਆਪਣੇ ਵਿਰੋਧੀ ਨੂੰ ਜਾਇਜ਼ ਜਾਂ ਨਜਾਇਜ਼ ਤਰੀਕੇ ਅਨੁਸਾਰ ਦੋਸ਼ੀ ਠਹਿਰਾਅ ਕੇ ਆਪ ਦੋਸ਼-ਮੁਕਤ ਹੋ ਜਾਂਦੀ ਹੈ। ਜਹਾਂਗੀਰ ਬਾਦਸ਼ਾਹ ਦੀ ਸਰਕਾਰ ਨੇ ਵੀ ਇਸ ਪ੍ਰਕਾਰ ਹੀ ਆਪਣੇ ਆਪ ਨੂੰ ਦੋਸ਼ ਮੁਕਤ ਕਰਦਿਆਂ ਹੋਇਆਂ ਸ੍ਰੀ ਗੁਰੂ ਅਰਜਨ ਦੇਵ ਜੀ ਉੱਪਰ ਕੁਝ ਇਲਜ਼ਾਮ ਲਗਾ ਕੇ ਗੁਰੂ ਜੀ ਨੂੰ "ਸਿਆਸਤ ਦੇ ਯਾਸਾ" ਵਰਗੇ ਸਖਤ ਕਨੂੰਨ ਤਹਿਤ ੧੬੦੬ ਈ: ਨੂੰ ਲਾਹੌਰ ਵਿਖੇ ਸਖਤ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਸੀ।

**(੧) ਧਾਰਮਿਕ ਖੇਤਰ ਵਿਚ ਗੁਰੂ ਜੀ ਦੇ ਵਿਰੋਧੀ:**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਦੇ ਮਾਰਗ ਉੱਪਰ ਚੱਲਣ ਲਈ ਇਕ ਬਹੁਤ ਹੀ ਅਸਾਨ ਜਿਹਾ ਤਰੀਕਾ ਲੋਕਾਂ ਵਿਚ ਪ੍ਰਚਾਰਿਆ। ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ ਦੇ ਸਿਧਾਂਤ ਅਨੁਸਾਰ ਕਿਸੇ ਨੂੰ ਦਾਨ ਦੇਣ ਦੀ ਬਜਾਏ ਭੁੱਖੇ ਨੂੰ ਭੋਜਨ ਖਵਾਉਣਾ, ਜ਼ਰੂਰਤਮੰਦ ਦੀ ਜ਼ਰੂਰਤ ਪੂਰੀ ਕਰਨਾ (ਗਰੀਬ ਦਾ ਮੂੰਹ ਗੁਰੂ ਕੀ ਗੋਲਕ) ਇਸ ਨੂੰ ਦਾਨ ਦੇਣ ਨਾਲੋਂ ਕਈ ਗੁਣਾ ਚੰਗਾ ਦੱਸਿਆ। ਕੋਈ ਊਚ ਨਹੀਂ ਹੈ, ਕੋਈ ਨੀਚ ਨਹੀਂ ਹੈ। ਉੱਚੀ ਜਾਤੀ ਉਹ ਹੈ, ਜਿਸ ਦੇ ਖਿਆਲ ਨੇਕ ਹਨ। ਨੀਵੀਂ ਜਾਤੀ ਦਾ ਉਹ ਹੈ, ਜਿਸ ਦੇ ਖਿਆਲ ਗੰਦੇ ਹਨ ਭਾਵੇਂ ਕਿ ਉਸ ਦਾ ਜਨਮ ਅਖੌਤੀ ਬ੍ਰਾਹਮਣ ਦੇ ਘਰ ਹੀ ਕਿਉਂ ਨਾ ਹੋਇਆ ਹੋਵੇ। ਹਰੇਕ ਭਾਸ਼ਾ ਹੀ ਇਕ ਸਮਾਨ ਹੈ। ਜੋ ਵੀ ਮਾਤ ਭਾਸ਼ਾ ਹੈ, ਉਸ ਭਾਸ਼ਾ ਵਿਚ ਪ੍ਰਭੂ ਦੇ ਨਾਮ ਦਾ ਚਿੰਤਨ ਕਰੋ, ਉਹ ਪ੍ਰਵਾਨ ਹੈ।

ਗੁਰੂ ਜੀ ਦੇ ਦੱਸੇ ਭਗਤੀ ਮਾਰਗ ਤੋਂ ਪ੍ਰਭਾਵਿਤ ਹੋ ਕੇ ਧਰਮ ਦੇ ਨਾਮ ਥੱਲੇ ਦਮ ਘੁੱਟ ਰਹੇ ਅਨੇਕਾਂ ਹਿੰਦੂ, ਮੁਸਲਮਾਨ ਆਪਣੇ ਮਤਾਂ (ਮਜ਼ਬਾਂ) ਦਾ ਤਿਆਗ ਕਰ ਕੇ ਸਿੱਖੀ ਅੰਦਰ ਪ੍ਰਵੇਸ਼ ਕਰਨ ਲੱਗ ਪਏ। ਇਨ੍ਹਾਂ ਦੇ ਸਿੱਖੀ ਅੰਦਰ ਆਉਣ ਕਰਕੇ ਬ੍ਰਾਹਮਣ, ਕਾਜ਼ੀ ਅਤੇ ਜੋਗੀ ਆਦਿ ਪੁਜਾਰੀ ਵਰਗ ਦੀ ਚੜ੍ਹਾਵੇ ਦੀ ਆਮਦਨ ਵਿਚ ਫਰਕ ਆਉਣ ਲੱਗ ਪਿਆ, ਜਿਸ ਕਾਰਨ ਇਨ੍ਹਾਂ ਪੁਜਾਰੀ ਵਰਗਾਂ ਦਾ ਗੁਰੂ-ਘਰ ਪ੍ਰਤੀ

*ਪਿੰਡ ਤੇ ਡਾਕ: ਕਾਲਾ ਅਫਗਾਨਾ ਤਹਿ:ਬਟਾਲਾ (ਗੁਰਦਾਸਪੁਰ) ਮੋ: ੯੭੯੬੭-੯੬੧੧੦.

ਵਿਰੋਧ ਕਰਨਾ ਸੁਭਾਵਿਕ ਸੀ ਇਹ ਹਮੇਸ਼ਾਂ ਹੀ ਗੁਰੂ-ਘਰ ਨੂੰ ਖਤਮ ਕਰਨ ਦੀ ਸੋਚਦੇ ਰਹਿੰਦੇ ਸਨ।

ਸ੍ਰੀ ਗੁਰੂ ਅਮਰਦਾਸ ਜੀ ਨੇ ਬਾਉਲੀ ਦੀ ਰਚਨਾ ਕੀਤੀ ਅਤੇ ਪੰਗਤ ਤੇ ਸੰਗਤ ਦੇ ਸਿਧਾਂਤ ਨੂੰ ਪ੍ਰਚਾਰਿਆ। ਚੌਥੇ ਅਤੇ ਪੰਜਵੇਂ ਗੁਰੂ ਸਾਹਿਬਾਨ ਨੇ ਊਚ-ਨੀਚ ਨੂੰ ਖਤਮ ਕਰਨ ਲਈ ਸਰੋਵਰ ਬਣਵਾਏ। ਇਨ੍ਹਾਂ ਕਾਰਨਾਂ ਨੇ ਗੁਰੂ-ਘਰ ਦੇ ਵਿਰੋਧੀਆਂ ਨੂੰ ਇਕ ਚੰਡਾਲ ਚੌਂਕੜੀ ਦੇ ਰੂਪ ਵਿਚ ਇੱਕਠਿਆਂ ਕਰਨਾ ਸ਼ੁਰੂ ਕਰ ਦਿੱਤਾ।

**(੨) ਸਖੀ ਸਰਵਰੀਏ:-**

ਹਿੰਦੋਸਤਾਨ ਅੰਦਰ ਮੁਗ਼ਲ ਹਕੂਮਤ ਚੱਲ ਰਹੀ ਸੀ। ਸਖੀ ਸਰਵਰੀਆਂ ਦੀ ਇਕ ਟੋਲੀ ਹਿੰਦੋਸਤਾਨ ਵਿਚ ਦਾਖਲ ਹੋਈ। ਇਹ ਲੋਕ ਇਸਲਾਮ ਧਰਮ ਦੀ ਇਕ ਸ਼ਾਖਾ ਹੀ ਸਨ। ਇਹ ਲੋਕਾਂ ਨੂੰ ਇਸਲਾਮ ਵਿਚ ਮਿਲਾਉਣ ਲਈ ਕਈ ਕੋਝੀਆਂ ਹਰਕਤਾਂ ਕਰਦੇ ਸਨ। ਇਹ ਕਬਰ ਦੀ ਤਰ੍ਹਾਂ ਇਕ ਪੀਰਖਾਨਾ ਤਿਆਰ ਕਰ ਕੇ ਉਸ ਦੀ ਪੂਜਾ ਕਰਦੇ ਹਨ। ਧਰਤੀ ਉੱਪਰ ਅੱਗ ਬਾਲ ਕੇ ਧਰਤੀ ਦਾ ਕੁਝ ਹਿੱਸਾ ਗਰਮ (ਲਾਲ) ਕਰ ਕੇ, ਉਸ ਉੱਪਰ ਇੱਕ ਬਹੁਤ ਵੱਡਾ ਰੋਟ ਪਕਾਉਂਦੇ ਸਨ, ਫਿਰ ਪੀਰਖਾਨੇ 'ਤੇ ਚੜ੍ਹਾਉਣ ਤੋਂ ਬਾਅਦ ਉਹ ਰੋਟ ਪ੍ਰਸ਼ਾਦਿ ਦੇ ਤੌਰ 'ਤੇ ਲੋਕਾਂ ਵਿਚ ਵੰਡ ਦਿੰਦੇ ਸਨ। ਇਨ੍ਹਾਂ ਸਖੀ ਸਰਵਰੀਆਂ ਦੇ ਪ੍ਰਭਾਵ ਥੱਲੇ ਆ ਕੇ ਕਈ ਅਖੌਤੀ ਛੋਟੀ ਜਾਤੀਆਂ ਦੇ ਲੋਕ (ਜੋ ਬ੍ਰਾਹਮਣੀ ਜਾਤ-ਪਾਤ ਦੇ ਭਾਰ ਥੱਲੇ ਆਪਣਾ ਦਮ ਘੁੱਟ ਰਹੇ ਸਨ) ਮੁਸਲਮਾਨ ਬਣਨ ਲੱਗੇ।

ਇਨ੍ਹਾਂ ਸਖੀ ਸਰਵਰੀਆਂ ਦਾ ਵਿਰੋਧ ਬ੍ਰਾਹਮਣਾਂ ਨੇ ਹੀ ਕਰਨਾ ਸੀ। ਇਸ ਲਈ ਇਨ੍ਹਾਂ ਸਖੀ ਸਰਵਰੀਆਂ ਨੇ ਹਿੰਦੂ ਮਤ ਦੇ ਤਿਉਹਾਰਾਂ (ਰਾਮ ਨੌਮੀ, ਜਨਮ ਅਸ਼ਟਮੀ ਆਦਿ) 'ਤੇ ਉਚੇਚੇ ਤੌਰ 'ਤੇ ਪਹੁੰਚ ਕੇ ਬ੍ਰਾਹਮਣਾਂ ਦੇ ਪੈਰੀਂ ਹੱਥ ਲਗਾ ਕੇ ਦਾਨ ਦੇ ਤੌਰ 'ਤੇ ਮਾਇਆ ਦੇ ਖੁੱਲ੍ਹੇ ਗੱਫੇ ਭੇਟ ਕਰਨੇ, ਜਿਸ ਕਰਕੇ ਇਹ ਬ੍ਰਾਹਮਣਾਂ ਦੇ ਮੂੰਹ ਬੰਦ ਕਰਨ ਵਿਚ ਕਾਮਯਾਬ ਹੋ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਸਖੀ ਸਰਵਰੀਆਂ ਦੀ ਕੂਟ-ਨੀਤੀ ਨੂੰ ਭਾਂਪਦਿਆਂ ਪਿੰਡ-ਪਿੰਡ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ ਤੇ ਇਨ੍ਹਾਂ ਦੀ ਅਸਲੀਅਤ ਬਾਰੇ ਲੋਕਾਂ ਵਿਚ ਚਾਨਣਾ ਪਾਇਆ। ਇਨ੍ਹਾਂ ਦਾ ਪ੍ਰਭਾਵ ਲੋਕਾਂ ਦੇ ਦਿਲਾਂ ਵਿੱਚੋਂ ਖਤਮ ਕਰਨ ਕਈ ਗੁਰੂ ਜੀ ਨੇ ਸੰਨ ੧੫੯੦ ਈ: ਵਿਚ ਇਕ ਸ਼ਹਿਰ ਵਸਾਇਆ, ਜਿਸ ਦਾ ਨਾਮ ਤਰਨਤਾਰਨ ਸਾਹਿਬ ਰੱਖਿਆ। ਜਦੋਂ ਲੋਕਾਂ ਨੂੰ ਇਨ੍ਹਾਂ ਸਖੀ ਸਰਵਰੀਆਂ ਦੀ ਅਸਲੀਅਤ ਬਾਰੇ ਪਤਾ ਲੱਗਾ ਤਾਂ ਜਿੰਨੇ ਵੀ ਲੋਕ ਹਿੰਦੂਆਂ ਤੋਂ ਮੁਸਲਮਾਨ ਬਣੇ ਸਨ ਤਕਰੀਬਨ ਉਹ ਸਾਰੇ ਹੀ ਸਿੱਖ ਬਣ ਗਏ ਤੇ ਕਈ ਮੁਸਲਮਾਨ ਵੀ ਸਿੱਖੀ ਵਿਚ ਆਣ ਸ਼ਾਮਲ ਹੋਏ।

ਸਖੀ ਸਰਵਰੀਆਂ ਨੇ ਲੋਕਾਂ ਵਿਚ ਆਪਣਾ ਪ੍ਰਭਾਵ ਬਣਾਈ ਰੱਖਣ ਲਈ ਹਕੂਮਤ ਦਾ ਸਹਾਰਾ ਲੈਣਾ ਚਾਹਿਆ। ਇਨ੍ਹਾਂ ਸਖੀ ਸਰਵਰੀਆਂ ਦਾ ਮੋਢੀ ਬਾਬਾ ਸ਼ੇਖ

ਫੱਤਾ ਆਪਣੇ ਕੁਝ ਸਾਥੀਆਂ ਸਮੇਤ ਅਕਬਰ ਨੂੰ ਮਿਲਣਾ ਚਾਹੁੰਦਾ ਸੀ ਪਰ ਮਿਲ ਨਾ ਸਕਿਆ ਤਾਂ ਫ਼ਰੀਦ ਬੁਖਾਰੀ ਦੀ ਮਦਦ ਨਾਲ ਉਸ ਦਾ ਮੇਲ ਅਕਬਰ ਦੇ ਪੁੱਤਰ ਜਹਾਂਗੀਰ ਨਾਲ ਕਰਵਾਇਆ ਗਿਆ ਜਿਸ ਨੇ ਸ਼ੇਖ ਫੱਤੇ ਨੂੰ ਭਰੋਸਾ ਦਿੰਦਿਆ ਆਖਿਆ ਕਿ ਮੇਰਾ ਰਾਜ ਆਉਣ 'ਤੇ ਸਭ ਤੋਂ ਪਹਿਲਾਂ ਤੁਹਾਡੇ ਰਾਹ ਵਿਚ ਬਣੇ ਰੋੜੇ (ਸ੍ਰੀ) ਗੁਰੂ ਅਰਜਨ ਦੇਵ ਨੂੰ ਹਟਾ ਦਿੱਤਾ ਜਾਵੇਗਾ।

### (੩) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ:-

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦਾ ਇੱਕ ਸਰਬ-ਸਾਂਝਾ ਗ੍ਰੰਥ ਤਿਆਰ ਕਰਨਾ ਚਾਹਿਆ ਤਾਂ ਜੋ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੀ ਬਾਣੀ ਨੂੰ ਸੁਰੱਖਿਅਤ ਕੀਤਾ ਜਾ ਸਕੇ। ਬਹੁਤ ਸਾਰੇ ਕਵੀ ਵੀ ਆਪਣੀਆਂ ਰਚਨਾਵਾਂ ਲੈ ਕੇ ਹਾਜ਼ਰ ਹੋਏ ਸਨ। ਜਿਨ੍ਹਾਂ ਕਵੀਆਂ ਦੀ ਵਿਚਾਰਧਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨਾਲ ਨਾ ਮਿਲੀ ਤਾਂ ਉਨ੍ਹਾਂ ਦੀਆਂ ਰਚਨਾਵਾਂ ਵਾਪਸ ਕਰ ਦਿੱਤੀਆਂ ਗਈਆਂ। ਜੋ ਰਚਨਾਵਾਂ ਵਾਪਸ ਹੋਈਆਂ ਸਨ ਉਨ੍ਹਾਂ ਦੇ ਕਵੀਆਂ ਦੇ ਨਾਮ ਸਨ, ਕਾਨ੍ਹਾ, ਛੱਜੂ, ਪੀਲੂ ਅਤੇ ਸ਼ਾਹ ਹੁਸੈਨ। ਕਵੀ ਕਾਨ੍ਹਾ ਰਾਜਸੀ ਰਸੂਖ ਵੀ ਰੱਖਦਾ ਸੀ। ਇਨ੍ਹਾਂ ਕਵੀਆਂ ਨੇ ਆਪਣੀਆਂ ਰਚਨਾਵਾਂ ਦੀ ਵਾਪਸੀ ਹੋਣ 'ਤੇ ਆਪਣੀ ਬੇਇੱਜ਼ਤੀ ਮਹਿਸੂਸ ਕੀਤੀ ਤੇ ਇਨ੍ਹਾਂ ਦਾ ਜਿਨਾਂ ਵੀ ਗੁਰੂ-ਘਰ ਦੇ ਵਿਰੁੱਧ ਜ਼ੋਰ ਚੱਲ ਸਕਦਾ ਸੀ ਉਹ ਲਗਾਇਆ। ਇਹ ਸਾਰੇ ਕਵੀ ਵੀ ਗੁਰੂ-ਘਰ ਦੇ ਵਿਰੁੱਧ ਬਣੀ ਚੰਡਾਲ ਚੌਂਕੜੀ ਵਿਚ ਸ਼ਾਮਲ ਹੋ ਗਏ ਸਨ।

### (੪) ਚੰਦੂ ਦੀਵਾਨ:-

ਇਹ ਰੁਹੇਲੇ ਪਿੰਡ ਦਾ ਖੱਤਰੀ ਸੀ ਜੋ ਲਾਹੌਰ ਵਿਖੇ ਸਰਕਾਰੀ ਦੀਵਾਨ ਦੇ ਅਹੁਦੇ ਉੱਪਰ ਨੌਕਰੀ ਕਰਦਾ ਸੀ। ਆਮਦਨ ਚੰਗੀ ਹੋਣ ਕਰਕੇ ਇਹ ਆਪਣੇ ਆਪ ਨੂੰ ਕਿਸੇ ਬਾਦਸ਼ਾਹ ਨਾਲੋਂ ਘੱਟ ਨਹੀਂ ਸੀ ਸਮਝਦਾ। ਇਸ ਦੇ ਭੇਜੇ ਲਾਗੀਆਂ (ਬ੍ਰਾਹਮਣਾਂ) ਨੇ ਇਸ ਦੀ ਲੜਕੀ ਦਾ ਰਿਸ਼ਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਾਹਿਬਜ਼ਾਦੇ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਕਰ ਦਿੱਤਾ। ਚੰਦੂ ਦੀਵਾਨ ਨੂੰ ਪਤਾ ਲੱਗਣ 'ਤੇ ਇਸ ਨੇ ਲਾਗੀਆਂ ਨੂੰ ਗੁੱਸੇ ਵਿਚ ਬੁਰਾ-ਭਲਾ ਕਹਿੰਦਿਆਂ ਆਖਿਆ ਕਿ, ਮੇਰੀ ਲੜਕੀ ਦਾ ਰਿਸ਼ਤਾ ਕਰਨ ਲਈ ਤੁਹਾਨੂੰ ਕਿਸੇ ਰਾਜੇ ਦਾ ਘਰ ਨਹੀਂ ਸੀ ਲੱਭਾ? ਤੁਸੀਂ ਤਾਂ ਚੁਬਾਰੇ ਦੀ ਇੱਟ ਮੋਰੀ ਨੂੰ ਲਗਾ ਆਏ ਹੋ।

ਗੁਰੂ-ਘਰ ਪ੍ਰਤੀ ਬੋਲੇ ਗਲਤ ਸ਼ਬਦਾਂ ਦਾ ਜਦੋਂ ਲਾਹੌਰ ਦੀਆਂ ਸਿੱਖ ਸੰਗਤਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਰੋਸ ਵਜੋਂ ਇਕ ਚਿੱਠੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਿਖ ਕੇ ਭੇਜ ਦਿੱਤੀ, ਜਿਸ ਵਿਚ ਉਨ੍ਹਾਂ ਬੇਨਤੀ ਕਰਦਿਆਂ ਲਿਖਿਆ ਕਿ ਚੰਦੂ ਇਕ ਹੰਕਾਰੀ ਪੁਰਸ਼ ਹੈ, ਕਿਰਪਾ ਕਰਕੇ ਇਸ ਨਾਲੋਂ ਰਿਸ਼ਤਾ ਤੋੜ ਦਿੱਤਾ ਜਾਵੇ। ਗੁਰੂ ਜੀ ਨੇ ਸੰਗਤਾਂ ਦੀ ਬੇਨਤੀ ਨੂੰ ਮੰਨਦਿਆਂ ਚੰਦੂ ਨਾਲੋਂ ਰਿਸ਼ਤਾ ਤੋੜ ਕੇ ਉਸ ਦਾ ਭੇਜਿਆ

ਹੋਇਆ ਸਗਨ ਵਾਪਸ ਭੇਜ ਦਿੱਤਾ, ਜਿਸ ਕਰਕੇ ਦੀਵਾਨ ਚੰਦੂ ਦੇ ਮਨ ਵਿਚ ਗੁਰੂ-ਘਰ ਪ੍ਰਤੀ ਈਰਖਾ ਭਰ ਆਈ ਪਰ ਇਕ ਮਾਮੂਲੀ ਮੁਲਾਜ਼ਮ ਹੋਣ ਕਰਕੇ ਕਰ ਕੁਝ ਨਹੀਂ ਸੀ ਸਕਦਾ। ਆਖਰ ਜਦੋਂ ਬਾਦਸ਼ਾਹ ਜਹਾਂਗੀਰ ਨੇ ਗੁਰੂ ਜੀ ਨੂੰ "ਯਾਸਾ" ਅਤੇ "ਸਿਆਸਤ" ਦੇ ਕਨੂੰਨ ਹੇਠ ਸਖਤ ਤਸੀਹੇ ਦੇ ਕੇ ਖਤਮ ਕਰ ਦੇਣ ਦਾ ਹੁਕਮ ਦਿੱਤਾ ਸੀ ਤਾਂ ਉਸ ਸਮੇਂ ਚੰਦੂ ਸ਼ਾਹ ਨੇ ਬਦਲੇ ਦੀ ਭਾਵਨਾ ਹੇਠ ਤਸੀਹੇ ਦੇਣ ਦੀ ਜ਼ਿੰਮੇਦਾਰੀ ਆਪਣੇ ਸਿਰ ਲੈ ਲਈ ਸੀ। ਇਹ ਸ਼ਖਸ ਗੁਰੂ ਜੀ 'ਤੇ ਕਹਿਰ ਕਮਾ ਕੇ ਸਦਾ-ਸਦਾ ਲਈ ਸਿੱਖ ਇਤਿਹਾਸ ਵਿਚ ਜਲਾਦ ਬਣ ਗਿਆ।

**(੫) ਮਹੇਸ਼ ਦਾਸ:-**

ਇਹ ਬ੍ਰਾਹਮਣ ਪਰਵਾਰ ਵਿੱਚੋਂ ਸੀ ਜੋ ਦਿਮਾਗ ਦਾ ਬਹੁਤ ਚਲਾਕ ਸੀ। ਇਹ ਜਦੋਂ ਵੀ ਕਿਸੇ ਨੂੰ ਧੋਖਾ ਦਿੰਦਾ ਸੀ ਤਾਂ ਉਸ ਦਾ ਕਿਸੇ ਨੂੰ ਪਤਾ ਨਹੀਂ ਸੀ ਲੱਗਣ ਦਿੰਦਾ। ਇਹ ਜੈਪੁਰ ਦੇ ਰਾਜਾ ਭਗਵਾਨ ਦਾਸ ਦੇ ਕੋਲ ਨੌਕਰੀ ਕਰਦਾ ਸੀ। ਜਦੋਂ ਰਾਜਾ ਭਗਵਾਨ ਦਾਸ ਨੇ ਵੀ ਕਈ ਲਾਲਚੀ ਰਾਜਪੂਤ ਰਾਜਿਆਂ ਵਾਂਗ ਆਪਣਾ ਰਾਜ ਬਚਾਉਣ ਦੀ ਖਾਤਰ ਸੰਨ ੧੫੬੨ ਈ: ਵਿਚ ਆਪਣੀ ਵੱਡੀ ਭਤੀਜੀ ਯੋਧਾ ਦੀ ਸ਼ਾਦੀ ਬਾਦਸ਼ਾਹ ਅਕਬਰ ਨਾਲ ਕਰ ਦਿੱਤੀ ਤਾਂ ਅਕਬਰ ਦਾ ਚੁਟਕਲਿਆਂ ਨਾਲ ਦਿਲ ਪਰਚਾਉਣ ਲਈ ਡੋਲੀ ਨਾਲ ਮਹੇਸ਼ ਦਾਸ ਬ੍ਰਾਹਮਣ ਨੂੰ ਭੇਜ ਦਿੱਤਾ, ਜੋ ਬਾਅਦ ਵਿਚ ਮੁਸਲਮਾਨਾਂ ਦੇ ਅੱਖੀਂ ਘੱਟਾ ਪਾਉਣ ਲਈ ਦਿਖਾਵਟੀ ਤੌਰ 'ਤੇ ਮੁਸਲਮਾਨ ਬਣ ਗਿਆ ਤੇ ਇਸ ਨੇ ਆਪਣਾ ਨਾਮ ਬਦਲ ਕੇ ਬੀਰਬਲ ਰੱਖ ਲਿਆ।

ਬੀਰਬਲ (ਮਹੇਸ਼ ਦਾਸ) ਸ਼ੁਰੂ ਤੋਂ ਹੀ ਸਿੱਖ ਧਰਮ ਨੂੰ ਪਸੰਦ ਨਹੀਂ ਸੀ ਕਰਦਾ। ਸਿੱਖੀ ਅੰਦਰ ਚੱਲ ਰਹੀ ਲੰਗਰ ਦੀ ਪ੍ਰਥਾ ਅਤੇ ਗੁਰਬਾਣੀ ਦੇ ਪ੍ਰਚਾਰ ਤੋਂ ਇਸ ਨੂੰ ਸਖਤ ਨਫ਼ਰਤ ਸੀ। ਇਸ ਨੇ ਹੀ ਬਾਬਾ ਪ੍ਰਿਥੀ ਚੰਦ ਜੀ ਨੂੰ ਆਪਣੀ ਮਦਦ ਦਾ ਭਰੋਸਾ ਦੇ ਕੇ ਭੜਕਾਇਆ ਸੀ ਕਿ ਉਹ ਅਕਬਰ ਕੋਲੋਂ ਆਪਣਾ ਗੁਰਗੱਦੀ ਦਾ ਹੱਕ ਮੰਗੇ। ਸੰਨ ੧੫੮੬ ਈ: ਨੂੰ ਫੋਕੀਆਂ ਫੜ੍ਹਾਂ ਮਾਰਦਾ ਹੋਇਆ ਫੌਜ ਦੇ ਨਾਲ ਮੈਦਾਨ-ਏ-ਜੰਗ ਵਿਚ ਚਲਾ ਗਿਆ, ਜਿੱਥੇ ਇਹ ਲੜਾਈ ਦੇ ਕਰਤੱਵ ਨਾ ਜਾਣਦਾ ਹੋਣ ਕਰਕੇ ਪਹਿਲੇ ਹੱਲੇ ਵਿਚ ਹੀ ਮਾਰਿਆ ਗਿਆ।

**(੬) ਬਾਦਸ਼ਾਹ ਜਹਾਂਗੀਰ:-**

ਅਕਬਰ ਬਾਦਸ਼ਾਹ ਦਾ ਪੁੱਤਰ ਜਹਾਂਗੀਰ ਜਿਸ ਦੀ ਵਿਚਾਰਧਾਰਾ ਆਪਣੇ ਪਿਤਾ ਤੋਂ ਬਿਲਕੁਲ ਉਲਟ ਸੀ। ਇਹ ਇਸਲਾਮ ਨੂੰ ਰਾਜਸੀ ਤਾਕਤ ਦੇ ਜ਼ੋਰ ਨਾਲ ਵਧਾਉਣਾ ਜਾਇਜ਼ ਸਮਝਦਾ ਸੀ। ਇਹ ਰਾਜ ਤਖਤ ਹਾਸਲ ਕਰਨ ਲਈ ਬਹੁਤ ਉਤਾਵਲਾ ਸੀ। ਅਕਬਰ ਰਾਜ ਤਖਤ ਆਪਣੇ ਪੋਤਰੇ ਖੁਸਰੋ ਨੂੰ ਦੇਣਾ ਚਾਹੁੰਦਾ ਸੀ, ਜਿਸ ਕਾਰਨ ਇਸ ਦੀ ਆਪਣੇ ਪਿਤਾ ਨਾਲ ਅਣ-ਬਣ ਹੋ ਗਈ ਤੇ ਜਹਾਂਗੀਰ ਨੇ ਬਗਾਵਤ ਕਰ ਦਿੱਤੀ ਪਰ ਅਕਬਰ ਨੇ ਇਸ ਬਗਾਵਤ ਨੂੰ ਆਪਣੀ ਸਿਆਣਪ ਅਤੇ

ਸ਼ਾਹੀ ਤਾਕਤ ਦੇ ਜ਼ੋਰ ਨਾਲ ਜਲਦੀ ਹੀ ਦਬਾ ਲਿਆ ਸੀ। ਬਾਅਦ ਵਿਚ ਬਾਪ-ਬੇਟੇ ਦੀ ਸੁਲਹ ਕਰਾਈ ਗਈ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਜਹਾਂਗੀਰ ਆਪਣੀ ਕਿਤਾਬ "ਤੁਜਕੇ ਜਹਾਂਗੀਰੀ" ਵਿਚ ਲਿਖਦਾ ਹੈ ਕਿ ਮੈਂ ਕਈਆਂ ਚਿਰਾਂ ਤੋਂ ਸੋਚ ਰਿਹਾ ਸੀ ਕਿ ਬਿਆਸਾ ਦਰਿਆ ਦੇ ਕੰਢੇ ਇਕ ਅਰਜਨ ਨਾਮੀ ਸਿੱਖ ਗੁਰੂ, ਜੋ ਦਰਵੇਸ਼ਾਂ ਦੇ ਭੇਸ ਵਿਚ ਰਹਿੰਦਾ ਹੈ। ਤਿੰਨ-ਚਾਰ ਪੀੜ੍ਹੀਆਂ ਤੋਂ ਇਨ੍ਹਾਂ ਨੇ ਆਪਣੀ ਝੂਠ ਦੀ ਦੁਕਾਨ ਚਲਾ ਰੱਖੀ ਹੈ। ਜਿਸ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਹਿੰਦੂ ਤੇ ਕਈ ਸਿਰ ਫਿਰੇ ਮੁਸਲਮਾਨ ਵੀ ਇਸ ਦੇ ਮਜ਼ਬ ਵਿਚ ਤਬਦੀਲ ਹੋਈ ਜਾ ਰਹੇ ਹਨ। ਮੈਂ ਚਾਹੁੰਦਾ ਸੀ ਕਿ ਇਸ ਅਰਜਨ ਨਾਮੀ ਗੁਰੂ ਨੂੰ ਖਤਮ ਕਰ ਦਿੱਤਾ ਜਾਵੇ ਜਾਂ ਇਸਲਾਮੀ ਸ਼ਰ੍ਹਾ ਵਿਚ ਲਿਆਂਦਾ ਜਾਵੇ।

**(੭) ਬਾਬਾ ਪ੍ਰਿਥੀ ਚੰਦ:-**

ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਭ ਤੋਂ ਵੱਡੇ ਭਰਾ ਸਨ ਜੋ ਆਪਣੇ ਪਿਤਾ ਦੇ ਵੱਡੇ ਪੁੱਤਰ ਹੋਣ ਕਰਕੇ ਗੁਰਗੱਦੀ ਉੱਪਰ ਬੈਠਣਾ ਆਪਣਾ ਹੱਕ ਸਮਝਦੇ ਸਨ। ਪਿਤਾ ਸ੍ਰੀ ਗੁਰੂ ਰਾਮਦਾਸ ਜੀ ਨੇ "ਤਖਤਿ ਬਹੈ ਤਖਤੈ ਕੀ ਲਾਇਕ"॥ ਦੇ ਮਹਾਂਵਾਕ ਅਨੁਸਾਰ ਆਪਣੇ ਹੱਥੀਂ ਗੁਰਗੱਦੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਖ਼ਸ਼ ਦਿੱਤੀ, ਜਿਸ ਕਰਕੇ ਇਹ ਪਿਤਾ ਗੁਰੂ ਦੇ ਹੁੰਦਿਆਂ ਤਾਂ ਕੁਝ ਕਰ ਨਾ ਸਕਿਆ ਪਰ ਪਿਤਾ ਗੁਰੂ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਇਹ ਗੁਰੂ-ਘਰ ਦਾ ਪੱਕਾ ਵਿਰੋਧੀ ਬਣ ਗਿਆ ਤੇ ਗੁਰੂ-ਘਰ ਨੂੰ ਖਤਮ ਕਰਨ ਲਈ ਇਹ ਚੰਡਾਲ ਚੌਂਕੜੀ ਵਿਚ ਜਾ ਸ਼ਾਮਲ ਹੋਇਆ। ਬੀਰਬਲ ਦੇ ਉਕਸਾਉਣ ਉੱਤੇ ਇਸ ਨੇ ਅਕਬਰ ਦੇ ਦਰਬਾਰ ਵਿਚ ਆਪਣਾ ਗੁਰਗੱਦੀ ਦਾ ਹੱਕ ਮੰਗਣ ਲਈ ਵੀ ਅਰਜ਼ ਕੀਤੀ ਸੀ ਪਰ ਕਾਮਯਾਬੀ ਨਾ ਹਾਸਲ ਕਰ ਸਕਿਆ।

**(੮) ਸ਼ੇਖ ਅਹਿਮਦ ਸਰਹੰਦੀ:-**

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾਉਣ ਲਈ ਉੱਪਰ ਲਿਖੀ ਸਾਰੀ ਚੰਡਾਲ ਚੌਂਕੜੀ ਹਰ ਵੇਲੇ ਗਤੀਸ਼ੀਲ ਸੀ। ਇਹ ਸਭ ਮੌਕੇ ਦੀ ਭਾਲ ਕਰ ਰਹੇ ਸਨ। ਇਨ੍ਹਾਂ ਸਾਰਿਆਂ ਨੇ ਹੀ ਆਪਣੀ-ਆਪਣੀ ਥਾਂ ਗੁਰੂ ਜੀ ਨੂੰ ਸ਼ਹੀਦ ਕਰਵਾਉਣ ਵਿਚ ਹਿੱਸਾ ਪਾਇਆ ਸੀ ਪਰ ਇਨ੍ਹਾਂ ਸਾਰਿਆਂ ਤੋਂ ਉੱਪਰ ਜਿਸ ਵਿਅਕਤੀ ਦਾ ਨਾਮ ਆਉਂਦਾ ਹੈ, ਉਹ ਹੈ 'ਸ਼ੇਖ ਅਹਿਮਦ ਸਰਹੰਦੀ' ਅਤੇ ਉਸ ਦਾ ਚੇਲਾ 'ਸ਼ੇਖ ਫ਼ਰੀਦ ਬੁਖਾਰੀ'।

ਖੁਆਜਾ ਮੁਹੰਮਦ ਬਾਕੀ ਬਿੱਲਾ ੧੫੬੪ ਈ: ਨੂੰ ਕਾਬਲ ਵਿਚ ਪੈਦਾ ਹੋਇਆ ਸੀ ਤੇ ੧੬੦੩ ਈ: ਨੂੰ ਦਿੱਲੀ ਵਿਚ ਖਤਮ ਹੋ ਗਿਆ। ਇਸ ਦੀ ਵਿਚਾਰਧਾਰਾ ਅਨੁਸਾਰ ਰਾਜ ਸ਼ਕਤੀ ਨੂੰ ਧਰਮ ਪ੍ਰਚਾਰ ਲਈ ਵਰਤਿਆ ਜਾਣਾ ਅਤੀ ਜ਼ਰੂਰੀ ਹੈ।

ਸੰਨ ੧੫੯੯ ਈ: ਨੂੰ ਸ਼ੇਖ ਅਹਿਮਦ ਸਰਹੰਦੀ ਨਾਲ ਇਸ ਦਾ ਮੇਲ ਹੋ ਗਿਆ ਜੋ ਖਵਾਜਾ ਮੁਹੰਮਦ ਬਾਕੀ ਬਿੱਲਾ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਇਸ ਦਾ ਚੇਲਾ ਬਣ ਗਿਆ।

ਸ਼ੇਖ ਅਹਿਮਦ ਸਰਹੰਦੀ ਨੇ ਕਿਹਾ ਕਿ "ਅਲਾਹ-ਤਾਲਾ ਨੇ ਮੈਨੂੰ ਪੈਦਾ ਹੀ ਇਸਲਾਮ ਦੀ ਹਿਫਾਜ਼ਤ ਕਰਨ ਵਾਸਤੇ ਕੀਤਾ ਹੈ, ਇਸ ਲਈ ਮੇਰੇ ਜਿਊਂਦੇ-ਜੀਅ ਕੋਈ ਤਾਕਤ ਇਸਲਾਮ ਅਤੇ ਰਾਜ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕਦੀ।

ਸ਼ੇਖ ਫ਼ਰੀਦ ਬੁਖਾਰੀ ਅਕਬਰ ਦੇ ਰਾਜ ਵਿਚ ਇਕ ਮੰਤਰੀ ਸੀ। ਸ਼ੇਖ ਅਹਿਮਦ ਸਰਹੰਦੀ ਨੇ ਇਸ ਰਾਹੀਂ ਅਕਬਰ ਨੂੰ ਰਾਜਸੀ ਤਾਕਤ ਦੁਆਰਾ ਇਸਲਾਮ ਵਿਚ ਵਾਧਾ ਕਰਨ ਲਈ ਕਿਹਾ ਪਰ ਅਕਬਰ ਨੇ ਐਸਾ ਕਰਨਾ ਠੀਕ ਨਾ ਸਮਝਿਆ, ਜਿਸ ਕਰਕੇਂ ਅਕਬਰ ਇਸ ਦੀਆਂ ਨਜ਼ਰਾਂ ਵਿਚ ਯੋਗ ਬਾਦਸ਼ਾਹ ਨਹੀਂ ਸੀ। ਇਸ ਨੇ ਹਮ-ਖਿਆਲੀ ਲੋਕਾਂ ਨੂੰ ਨਾਲ ਲੈ ਕੇ ਕੱਟੜਵਾਦ ਦੀ ਅੱਗ ਫੈਲਾ ਦਿੱਤੀ ਸੀ। ਇਹ ਅਕਬਰ ਤੋਂ ਬਾਅਦ ਖੁਸਰੋ ਦੀ ਬਜਾਏ ਜਹਾਂਗੀਰ ਨੂੰ ਤਖਤ ਦਿਵਾਉਣ ਦੇ ਹੱਕ ਵਿਚ ਸੀ। ਇਸ ਨੇ ਜਹਾਂਗੀਰ ਦੀ ਮਦਦ ਕਰਨ ਦੇ ਬਦਲੇ ਵਿਚ ਉਸ ਤੋਂ ਵਾਅਦਾ ਵੀ ਕਰਵਾ ਲਿਆ ਸੀ ਕਿ ਰਾਜ ਸਿੰਘਾਸਨ ਮਿਲ ਜਾਣ ਤੋਂ ਬਾਅਦ ਉਹ ਹਰ ਹਾਲਤ ਵਿਚ ਰਾਜ ਸ਼ਕਤੀ ਦਾ ਪ੍ਰਯੋਗ ਕਰ ਕੇ ਇਸਲਾਮ ਵਿਚ ਵਾਧਾ ਕਰੇਗਾ

**(੯) ਗੁਰੂ ਅਰਜਨ ਦੇਵ ਜੀ ਅਤੇ ਵਿਰੋਧੀ:-**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਸੁਚੱਜੇ ਢੰਗ ਨਾਲ ਪ੍ਰਚਾਰਿਆ ਜਿਸ ਤੋਂ ਪ੍ਰਭਾਵਿਤ ਹੋ ਕੇ ਲੋਕ ਸਿੱਖ ਧਰਮ ਧਾਰ ਕੇ ਰਾਹਤ ਮਹਿਸੂਸ ਕਰਨ ਲੱਗੇ ਜਿਸ ਕਾਰਨ ਗੁਰੂ-ਘਰ ਦੇ ਵਿਰੋਧੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦਿਨੋਂ-ਦਿਨ ਵਧਦੀ ਪ੍ਰਤਿਸ਼ਠਾ (ਮਹਿਮਾ) ਨੂੰ ਵੇਖ ਕੇ ਅੰਦਰ ਹੀ ਅੰਦਰ ਸੜ ਰਹੇ ਸਨ ਪਰ ਇਨ੍ਹਾਂ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਇਨ੍ਹਾਂ ਨੇ ਅਕਬਰ ਬਾਦਸ਼ਾਹ ਨੂੰ ਸ਼ੇਖ ਫ਼ਰੀਦ ਬੁਖਾਰੀ ਰਾਹੀ ਇਕ ਖ਼ਬਰ ਪਹੁੰਚਾਈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕੋਲ ਜੋ ਬਾਣੀ ਇਕੱਤਰਤ ਹੈ ਉਸ ਵਿਚ ਹਿੰਦੂ ਅਵਤਾਰਾਂ ਅਤੇ ਮੁਸਲਮਾਨ ਪੀਰਾਂ-ਪੈਗੰਬਰਾਂ ਦੀ ਨਿੰਦਿਆ ਕੀਤੀ ਗਈ ਹੈ।

ਸੰਨ ੧੫੯੫ ਈ: ਨੂੰ ਪੰਜਾਬ ਵਿਚ ਕਾਲ ਪੈ ਗਿਆ, ਬੜੀ ਭਿਆਨਕ ਔੜ ਲੱਗੀ, ਜਿਸ ਕਾਰਨ ਲੋਕ ਤ੍ਰਾਹ-ਤ੍ਰਾਹ ਕਰ ਉੱਠੇ, ਉੱਪਰੋਂ ਮੌਸਮੀ ਤਾਪ ਅਤੇ ਸੀਤਲਾ ਨੇ ਆਣ ਵਾਰ ਕੀਤੇ। ਇਸ ਸਾਲ ਹੀ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਜਨਮ ਹੋਇਆ ਸੀ।

ਇਤਿਹਾਸ ਮੁਤਾਬਕ ਸੰਨ ੧੫੯੮ ਈ: ਵਿਚ ਤਾਂ ਕਾਲ ਤੋਂ ਪ੍ਰਭਾਵਿਤ ਹੋ ਕੇ ਲਾਹੌਰ ਸ਼ਹਿਰ ਨਰਕ ਬਣ ਗਿਆ ਸੀ। ਗਲੀਆਂ-ਬਜ਼ਾਰਾਂ ਵਿਚ ਮੁਰਦਿਆਂ ਦੀਆਂ

ਲਾਸ਼ਾਂ ਸੜ ਰਹੀਆਂ ਸਨ। ਇਸ ਬਿਪਤਾ ਦੇ ਨਾਲ ਨਜਿੱਠਣ ਲਈ ਹਕੂਮਤ ਵੱਲੋਂ ਕੋਈ ਖਾਸ ਪ੍ਰਬੰਧ ਨਾ ਕੀਤੇ ਗਏ। ਦੁਖੀਆਂ ਦੇ ਦਰਦ ਨਿਵਾਰਨ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ-ਘਰ ਵਿੱਚੋਂ ਦਸਵੰਧ ਦੀ ਰਕਮ ਲੈ ਕੇ ਪਰਵਾਰ ਅਤੇ ਸਿੱਖਾਂ ਸਮੇਤ ਲਾਹੌਰ ਪੁੱਜੇ। ਗਲੀਆਂ-ਬਜ਼ਾਰਾਂ ਵਿੱਚੋਂ ਮੁਰਦਿਆਂ ਨੂੰ ਚੁੱਕ ਕੇ ਉਨ੍ਹਾਂ ਨੂੰ ਸੰਭਾਲਿਆ। ਸ਼ਹਿਰ ਵਿਚ ਸਫਾਈ ਦੇ ਖਾਸ ਪ੍ਰਬੰਧ ਕੀਤੇ ਗਏ। ਮੌਤ ਨਾਲ ਲੜ ਰਹੇ ਲੋਕਾਂ ਦੇ ਘਰ-ਘਰ ਜਾ ਕੇ ਗੁਰੂ ਜੀ ਨੇ ਹੱਲਾਸ਼ੇਰੀ ਅਤੇ ਦਵਾ-ਦਾਰੂ ਦੇ ਕੇ ਹੌਂਸਲਾ ਵਧਾਇਆ। ਲਾਹੌਰ ਦੇ ਲੋਕਾਂ ਨੂੰ ਰੁਜਗਾਰ ਦੇਣ ਲਈ ਗੁਰੂ ਜੀ ਨੇ ਚੂਨਾ ਮੰਡੀ ਲਾਹੌਰ ਅਤੇ ਡੱਬੀ ਬਜ਼ਾਰ ਵਿਚ ਗੁਰਦੁਆਰਿਆਂ ਦੀਆਂ ਇਮਾਰਤਾਂ ਬਣਵਾਉਣੀਆਂ ਸ਼ੁਰੂ ਕਰਵਾ ਦਿੱਤੀਆਂ। ਗੁਰੂ ਜੀ ਇੱਥੇ ਲਗਾਤਾਰ ਅੱਠ ਮਹੀਨੇ ਰਹੇ।

ਗੁਰੂ ਸਾਹਿਬ ਵੱਲੋਂ ਕੀਤੀ ਗਈ ਨਿਸ਼ਕਾਮ ਸੇਵਾ ਤੋਂ ਪ੍ਰਭਾਵਿਤ ਹੋ ਕੇ ਲਾਹੌਰ ਦੇ ਹਾਕਮ ਨੇ ਇਹ ਸਭ ਖ਼ਬਰਾਂ ਬਾਦਸ਼ਾਹ ਅਕਬਰ ਤਕ ਪਹੁੰਚਾਈਆਂ। ਸੰਨ ੧੫੯੮ ਈ: ਵਿਚ ਹੀ ਜਦੋਂ ਅਕਬਰ ਪੰਜਾਬ ਦੇ ਦੌਰੇ 'ਤੇ ਆਇਆ ਤਾਂ ਲਾਹੌਰ ਨੂੰ ਜਾਂਦਿਆਂ ਸਤਿਗੁਰਾਂ ਦਾ ਧੰਨਵਾਦ ਕਰਨ ਲਈ ਆਪਣਾ ਡੇਰਾ ਗੋਇੰਦਵਾਲ ਸਾਹਿਬ ਵਿਖੇ ਕੀਤਾ। ਗੁਰੂ ਕੇ ਲੰਗਰ ਵਿੱਚੋਂ ਪਰਸ਼ਾਦਾ ਛਕ ਕੇ ਗੁਰੂ ਜੀ ਨੂੰ ਮਿਲਿਆ ਤੇ ਲਾਹੌਰ ਵਿਖੇ ਕੀਤੀ ਗਈ ਸੇਵਾ ਦੀ ਉਸ ਨੇ ਰੱਜ ਕੇ ਪ੍ਰਸੰਸਾ ਕੀਤੀ। ਇਸ ਤੋਂ ਬਾਅਦ ਅਕਬਰ ਨੇ ਗੁਰੂ ਜੀ ਦੀ ਵਿਰੋਧੀਆਂ ਵੱਲੋਂ ਕੀਤੀ ਸ਼ਿਕਾਇਤ ਬਾਰੇ ਪੁੱਛਿਆ ਕਿ ਤੁਹਾਡੇ ਮਜ਼੍ਹਬ ਵਿਚ ਜੋ ਕਲਾਮ (ਬਾਣੀ) ਲਿਖਿਆ ਜਾ ਰਿਹਾ ਹੈ ਕੀ ਉਸ ਵਿਚ ਹਿੰਦੂ ਅਵਤਾਰਾਂ ਅਤੇ ਮੁਸਲਮ ਪੀਰਾਂ, ਪੈਗੰਬਰਾਂ ਦੀ ਨਿਖੇਧੀ ਕੀਤੀ ਗਈ ਹੈ? ਇਸ ਦੇ ਜੁਆਬ ਵਿਚ ਗੁਰੂ ਜੀ ਨੇ ਅਕਬਰ ਨੂੰ ਦੱਸਿਆ ਕਿ ਇਸ ਬਾਣੀ ਵਿਚ ਕੇਵਲ ਇਕ ਪਰਵਦਗਾਰ (ਪਰਮਾਤਮਾ) ਦੀ ਹੀ ਉਸਤਤ ਲਿਖੀ ਗਈ ਹੈ। ਕਿਸੇ ਵੀ ਪਰਮਾਤਮਾ ਦੇ ਭਗਤ (ਹਿੰਦੂ, ਮੁਸਲਮਾਨ) ਦੀ ਸ਼ਾਨ ਦੇ ਖ਼ਿਲਾਫ਼ ਕੁਝ ਵੀ ਨਹੀ ਲਿਖਿਆ ਗਿਆ, ਹਾਂ ਉਨ੍ਹਾਂ ਲੋਕਾਂ ਦਾ ਜ਼ਿਕਰ ਜ਼ਰੂਰ ਇਸ ਵਿਚ ਆਇਆ ਹੈ ਜੋ ਜਨਤਾ ਨੂੰ ਪਰਮਾਤਮਾ ਨਾਲੋਂ ਤੋੜ ਕੇ ਆਪਣੇ ਨਾਲ ਜੋੜਦੇ ਹਨ। ਅਕਬਰ ਨੇ ਖੁਦ ਕੁਝ ਸਮਾਂ ਬੈਠ ਕੇ ਗੁਰਬਾਣੀ ਦਾ ਅਨੰਦ ਮਾਣਿਆ ਤੇ ਗੁਰਬਾਣੀ ਦੀ ਰੱਜ੍ਹ ਕੇ ਪ੍ਰਸੰਸਾ ਕੀਤੀ।

ਅਕਤੂਬਰ ੧੬੦੫ ਈ: ਨੂੰ ਅਕਬਰ ਦੀ ਮੌਤ ਹੋ ਗਈ। ਅਕਬਰ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਜਹਾਂਗੀਰ ਤਖਤ 'ਤੇ ਬੈਠਾ। ਸ਼ੇਖ ਅਹਿਮਦ ਸਰਹੰਦੀ, ਸ਼ੇਖ ਫੱਤਾ ਅਤੇ ਉਨ੍ਹਾਂ ਦੇ ਹਮ-ਖਿਆਲੀ ਲੋਕਾਂ ਨੇ ਜਹਾਂਗੀਰ ਉੱਪਰ ਇਸਲਾਮ ਦੇ ਵਾਧੇ ਲਈ ਰਾਜਸੀ ਤਾਕਤ ਵਰਤਣ ਲਈ ਜ਼ੋਰ ਪਾਇਆ, ਪਰ ਜਹਾਂਗੀਰ ਨੇ ਉਨ੍ਹਾਂ ਨੂੰ ਮੌਕੇ ਦੀ ਉਡੀਕ ਕਰਨ ਲਈ ਕਿਹਾ।

ਜਹਾਂਗੀਰ ਨੂੰ ਤਖਤ 'ਤੇ ਬੈਠਿਆਂ ਅਜੇ ਕੁਝ ਕੁ ਮਹੀਨੇ ਹੀ ਹੋਏ ਸਨ ਕਿ ਉਸ

ਦੇ ਪੁੱਤਰ ਖੁਸਰੋ ਨੇ ਬਗਾਵਤ ਕਰ ਦਿੱਤੀ। ਖੁਸਰੋ ਆਗਰਾ ਤੋਂ ਚੱਲ ਕੇ ਦਿੱਲੀ ਹੁੰਦਾ ਹੋਇਆ ਪੰਜਾਬ ਵੱਲ ਨੂੰ ਭੱਜ ਨਿਕਲਿਆ। ਪੰਜਾਬ ਤਕ ਪਹੁੰਚਦਿਆਂ 12000 ਦੇ ਕਰੀਬ ਉਸ ਦੇ ਹਮਾਇਤੀ ਉਸ ਨਾਲ ਮਿਲ ਗਏ ਸਨ। ਖੁਸਰੋ ਨੇ ਲਾਹੌਰ ਉੱਪਰ ਕਬਜ਼ਾ ਕਰਨਾ ਚਾਹਿਆ ਪਰ ਸ਼ੇਖ ਫ਼ਰੀਦ ਬੁਖਾਰੀ ਸਮੇਂ ਸਿਰ ਪਹੁੰਚ ਗਿਆ ਤੇ ਉਸ ਨੇ ਖੁਸਰੋ ਨਾਲ ਮੁਕਾਬਲਾ ਕਰ ਕੇ ਉਸ ਨੂੰ ਲਾਹੌਰ 'ਤੇ ਕਬਜ਼ਾ ਕਰਨ ਤੋਂ ਰੋਕ ਦਿੱਤਾ।

ਜਹਾਂਗੀਰ ਖੁਦ ਆਪ ਸ਼ਾਹੀ ਫੌਜਾਂ ਦੇ ਨਾਲ ਖੁਸਰੋ ਦੀ ਬਗਾਵਤ ਨੂੰ ਦਬਾਉਣ ਲਈ ਪਿੱਛੇ-ਪਿੱਛੇ ਆ ਰਿਹਾ ਸੀ। ਰਸਤੇ ਵਿਚ ਆਉਂਦਿਆਂ ਇਸ ਦੇ ਗੁਪਤਚਰ ਇਸ ਨੂੰ ਖੁਸਰੋ ਦੀ ਹਰੇਕ ਜਾਣਕਾਰੀ ਦੇ ਰਹੇ ਸਨ। ਜਿਨ੍ਹਾਂ ਲੋਕਾਂ ਨੇ ਖੁਸਰੋ ਨੂੰ ਮੂੰਹ ਨਾ ਲਗਾਇਆ ਜਹਾਂਗੀਰ ਨੇ ਉਨ੍ਹਾਂ ਨੂੰ ਇਨਾਮ ਦਿੱਤੇ ਅਤੇ ਆਪਣੇ ਗੁਪਤਚਰਾਂ ਦੀ ਰਿਪੋਰਟ ਮੁਤਾਬਕ ਜਿਸ ਵੀ ਕਿਸੇ ਨੇ ਰਸਤੇ ਵਿਚ ਖੁਸਰੋ ਦੀ ਕੋਈ ਮਦਦ ਕੀਤੀ ਉਸ ਨੂੰ ਇਸ ਨੇ ਸਖਤ ਸਜ਼ਾਵਾਂ ਦੇ ਕੇ ਆਪਣੇ ਸਾਹਮਣੇ ਹੀ ਖਤਮ ਕਰਵਾ ਦਿੱਤਾ ਸੀ। ਇਤਿਹਾਸ ਮੁਤਾਬਕ ਜਦੋਂ ਖੁਸਰੋ ਗੋਇੰਦਵਾਲ ਸਾਹਿਬ ਦੇ ਕੋਲੋਂ ਲੰਘਿਆ ਸੀ। ਜਹਾਂਗੀਰ ਚੱਲਦਾ ਹੋਇਆ ਲਾਹੌਰ ਪੁੱਜਾ, ਖੁਸਰੋ ਲਾਹੌਰ 'ਤੇ ਕਬਜ਼ਾ ਨਾ ਕਰ ਸਕਿਆ ਤੇ ਡਰਦਾ ਹੋਇਆ ਸਿੰਧ ਵੱਲ ਨੂੰ ਭੱਜ ਗਿਆ। ਜਹਾਂਗੀਰ ਨੇ ਸ਼ੇਖ ਫ਼ਰੀਦ ਬੁਖਾਰੀ ਨੂੰ ਬਹਾਦਰੀ ਦਿਖਾ ਕੇ ਕਿਲ੍ਹਾ ਬਚਾਈ ਰੱਖਣ 'ਤੇ ਮੁਰਤਜਾ ਖਾਂ ਦਾ ਖ਼ਿਤਾਬ ਦੇ ਕੇ ਉਸ ਨੂੰ ਨਿਵਾਜਿਆ। ਲਾਹੌਰ ਵਿਖੇ ਹੀ ਜਹਾਂਗੀਰ ਦੀਆਂ ਸ਼ਾਹੀ ਫੌਜਾਂ ਨੇ 27 ਅਪ੍ਰੈਲ 1606 ਈ: ਨੂੰ ਖੁਸਰੋ ਅਤੇ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆਂਦਾ। ਜਹਾਂਗੀਰ ਨੇ ਰਾਜ ਤਖਤ ਬੜੀ ਮੁਸ਼ਕਲ ਨਾਲ ਹਾਸਲ ਕੀਤਾ ਸੀ, ਜਿਸ ਕਰਕੇ ਉਹ ਖੁਸਰੋ ਦੀ ਬਗਾਵਤ ਤੋਂ ਬਹੁਤ ਦੁਖੀ ਸੀ। ਜਹਾਂਗੀਰ ਨੇ ਖੁਸਰੋ ਨੂੰ ਕੈਦ ਵਿਚ ਸੁੱਟ ਦਿੱਤਾ ਅਤੇ ਬਾਕੀ ਉਸ ਦੇ ਸਾਥੀਆਂ ਨੂੰ ਸਖਤ ਤਸੀਹੇ ਦੇ ਕੇ ਆਪਣੇ ਸਾਹਮਣੇ ਹੀ ਖਤਮ ਕਰਵਾ ਦਿੱਤਾ ਸੀ।

ਗੁਰੂ-ਘਰ ਵਿਰੋਧੀਆਂ ਨੇ ਵੀ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ 23 ਮਈ 1606 ਈ: ਨੂੰ ਇਕ ਚਿੱਠੀ ਸ਼ੇਖ ਫ਼ਰੀਦ ਬੁਖਾਰੀ (ਮੁਰਤਜਾ ਖਾਂ) ਦੇ ਰਾਹੀ ਬਾਦਸ਼ਾਹ ਜਹਾਂਗੀਰ ਤਕ ਪਹੁੰਚਾਈ ਸੀ, ਜਿਸ ਵਿਚ ਇਨ੍ਹਾਂ ਨੇ ਲਿਖਿਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਗੀ ਖੁਸਰੋ ਦੀ ਗੋਇੰਦਵਾਲ ਵਿਖੇ ਮਦਦ ਕੀਤੀ ਹੈ, ਖੁਸਰੋ ਅਤੇ ਉਸ ਦੇ ਸਾਥੀਆਂ ਨੂੰ ਲੰਗਰ ਛਕਾਇਆ ਗਿਆ, ਮੱਥੇ 'ਤੇ ਰਾਜ ਤਿਲਕ ਲਗਾ ਕੇ ਅਸ਼ੀਰਵਾਦ ਦਿੱਤਾ ਅਤੇ ਖਰਚੇ ਲਈ ਗੁਰੂ-ਘਰ ਵਿੱਚੋਂ ਮਾਇਆ ਵੀ ਦਿੱਤੀ ਗਈ ਹੈ।

ਬਾਦਸ਼ਾਹ ਜਹਾਂਗੀਰ ਨੇ ਜਦੋਂ ਇਸ ਚਿੱਠੀ ਨੂੰ ਪੜ੍ਹ ਕੇ ਵਿਚਾਰਿਆ ਕਿ ਇਹ ਚਿੱਠੀ ਤਾਂ ਮੇਰੇ ਗੁਪਤਚਰਾਂ ਦੀਆਂ ਰਿਪੋਰਟਾਂ ਮੁਤਾਬਕ ਬਿਲਕੁਲ ਝੂਠੀ ਹੈ ਕਿਉਂਕਿ ਜੇ ਖੁਸਰੋ ਅਤੇ ਉਸ ਦੇ ਸਾਥੀਆਂ ਨੂੰ ਲੰਗਰ ਛਕਾਇਆ ਹੁੰਦਾ ਤਾਂ ਮੇਰੇ ਗੁਪਤਚਰ

ਇਹ ਜ਼ਰੂਰ ਦੱਸਦੇ।

ਬਾਦਸ਼ਾਹ ਜਹਾਂਗੀਰ ਨੂੰ ਇਸ ਗੱਲ ਦਾ ਅਹਿਸਾਸ ਹੋ ਗਿਆ ਸੀ ਕਿ ਵਿਰੋਧੀਆਂ ਵੱਲੋਂ ਭੇਜੀ ਹੋਈ ਚਿੱਠੀ ਬਿਲਕੁਲ ਝੂਠੀ ਹੈ, ਪਰ ਜਹਾਂਗੀਰ ਖੁਦ ਇਸ ਗੁਰਗੱਦੀ ਨੂੰ ਖਤਮ ਕਰਨਾ ਚਾਹੁੰਦਾ ਸੀ, ਨਾਲ ਹੀ ਉਸ ਨੇ ਸ਼ੇਖ ਅਹਿਮਦ ਸਰਹੰਦੀ, ਬਾਬਾ ਸ਼ੇਖ ਫੱਤਾ ਆਦਿ ਗੁਰੂ-ਘਰ ਦੇ ਵਿਰੋਧੀਆਂ ਨਾਲ ਇਹ ਵਾਅਦਾ ਕੀਤਾ ਹੋਇਆ ਸੀ ਕਿ ਸਮਾਂ ਆਉਣ 'ਤੇ ਗੁਰੂ ਅਰਜਨ ਦੇਵ ਨੂੰ ਖਤਮ ਕਰ ਦਿੱਤਾ ਜਾਵੇਗਾ। ਇਸ ਲਈ ਜਹਾਂਗੀਰ ਨੇ ਆਪਣੇ ਹੱਥ ਵਿਚ ਆਏ ਸਮੇਂ ਨੂੰ ਨਾ ਗਵਾਉਂਦਿਆਂ ਹੋਇਆਂ ਸ਼ੇਖ ਫ਼ਰੀਦ ਬੁਖਾਰੀ ਨੂੰ ਇਹ ਹੁਕਮ ਦਿੱਤਾ ਕਿ ਬਾਗੀ ਖੁਸਰੋ ਦੀ ਮਦਦ ਕਰਨ ਕਰਕੇ ਸ੍ਰੀ ਗੁਰੂ ਅਰਜਨ ਦੇਵ ਨੂੰ ਗ੍ਰਿਫ਼ਤਾਰ ਕਰ ਕੇ ਲੈ ਆਵੋ ਅਤੇ ਉਸ ਨੂੰ ਸਖਤ ਤਸੀਹੇ ਦੇ ਕੇ ਖਤਮ ਕਰ ਦਿਉ।

ਯਾਦ ਰਹੇ ਕਿ ਬਾਦਸ਼ਾਹ ਜਹਾਂਗੀਰ ਨੇ ਖੁਸਰੋ ਦੇ ਹਮਾਇਤੀਆਂ ਨੂੰ ਖਤਮ ਕਰਨ ਕਈ ਸਖਤ ਤਸੀਹੇ ਆਪਣੇ ਸਾਹਮਣੇ ਦਿੱਤੇ ਸਨ। ਕਹਿੰਦੇ ਹਨ ਕਿ ਝੂਠੇ ਬੰਦੇ ਦੇ ਪੈਰ ਨਹੀਂ ਹੁੰਦੇ, ਇਸ ਲਈ ਜਹਾਂਗੀਰ ਨੇ ਗੁਰੂ ਜੀ ਨੂੰ ਖਤਮ ਕਰਨ ਦਾ ਹੁਕਮ ਤਾਂ ਦੇ ਦਿੱਤਾ ਸੀ ਪਰ ਉਸ ਦੇ ਆਪਣੇ ਆਪ ਵਿਚ ਇਹ ਤਸੀਹੇ ਵੇਖਣ ਦੀ ਹਿੰਮਤ ਨਾ ਰਹੀ, ਇਸ ਲਈ ਉਹ ਇਹ ਹੁਕਮ ਦੇ ਕੇ ਆਪ ਸਿੰਧ ਦੇ ਇਲਾਕੇ ਵੱਲ ਚਲਾ ਗਿਆ ਸੀ।

੨੫ ਮਈ ੧੬੦੬ ਈ: ਨੂੰ ਸ਼ੇਖ ਫ਼ਰੀਦ ਬੁਖਾਰੀ ਕੁਝ ਸਿਪਾਹੀਆਂ ਨਾਲ ਸ੍ਰੀ ਅੰਮ੍ਰਿਤਸਰ ਪੁੱਜਾ ਤੇ ਜਾ ਕੇ ਗੁਰੂ ਜੀ ਨੂੰ ਬੋਲਿਆ ਕਿ ਤੁਹਾਨੂੰ ਬਾਦਸ਼ਾਹ ਜਹਾਂਗੀਰ ਨੇ ਆਪਣੇ ਦਰਬਾਰ ਵਿਚ ਕੁਝ ਧਾਰਮਿਕ ਮਸਲਿਆਂ ਉੱਪਰ ਵਿਚਾਰ ਕਰਨ ਲਈ ਬੁਲਾਇਆ ਹੈ। ਇਸ ਲਈ ਮੈਂ ਤੁਹਾਨੂੰ ਲੈਣ ਵਾਸਤੇ ਆਇਆ ਹਾਂ। ਗੁਰੂ ਜੀ ਨੇ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਇਕ ਦੀਵਾਨ ਸਜਾਇਆ ਜਿਸ ਵਿਚ ਸੰਗਤਾਂ ਨਾਲ ਸਲਾਹ-ਮਸ਼ਵਰਾ ਕੀਤਾ ਅਤੇ ਆਉਣ ਵਾਲੇ ਸਮੇਂ ਤੋਂ ਸੁਚੇਤ ਕਰਦਿਆਂ ਹੋਇਆਂ ਆਪਣੇ ਗਿਆਰ੍ਹਾਂ ਕੁ ਸਾਲ ਦੇ ਸਾਹਿਬਜ਼ਾਦੇ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪ ਕੇ ਆਪ ਫੌਜ ਦੇ ਨਾਲ ਲਾਹੌਰ ਵਿਖੇ ਪਹੁੰਚ ਗਏ। ਗੁਰੂ ਜੀ ਦੀ ਪੇਸ਼ੀ ਹੋਈ ਜਿਸ ਵਿਚ ਗੁਰੂ ਜੀ ਦਾ ਪੱਖ ਸੁਣੇ ਬਗੈਰ ਹੀ ਗੁਰੂ ਜੀ ਨੂੰ ਬਾਗੀ ਖੁਸਰੋ ਦੀ ਮਦਦ ਕਰਨ ਦੇ ਦੋਸ਼ ਵਿਚ ਕਨੂੰਨ ਸਿਆਸਤ ਦੇ ਯਾਸਾ ਦੇ ਅਧੀਨ ਸਖਤ ਤਸੀਹੇ ਦੇ ਕੇ ਖਤਮ ਕਰਨ ਦਾ ਹੁਕਮ ਦੁਹਰਾਇਆ ਗਿਆ ਸੀ, ਹਾਂ ਜੇਕਰ ਮੁਜ਼ਰਮ ਆਪਣਾ ਮਜ਼੍ਹਬ ਛੱਡ ਕੇ ਇਸਲਾਮ ਕਬੂਲ ਕਰ ਲੈਂਦਾ ਹੈ ਤਾਂ ਇਸ ਦੀ ਜਾਨ ਬਖ਼ਸ਼ ਦਿੱਤੀ ਜਾਵੇ। ਆਪਣਾ ਮਜ਼੍ਹਬ ਛੱਡਣ ਤੋਂ ਗੁਰੂ ਜੀ ਨੇ ਸਾਫ ਮਨ੍ਹਾ ਕਰ ਦਿੱਤਾ ਸੀ।

ਦੀਵਾਨ ਚੰਦੂ ਸ਼ਾਹ ਨੇ ਸ਼ੇਖ ਫ਼ਰੀਦ ਬੁਖਾਰੀ ਨੂੰ ਕਿਹਾ ਕਿ ਜਹਾਂ ਪਨਾਹ! ਇਸ

ਮੁਜ਼ਰਮ ਨੂੰ ਸਖਤ ਤਸੀਹੇ ਮੈਂ ਦੇਣਾ ਚਾਹੁੰਦਾ ਹਾਂ। ਚੰਦੂ ਹਿੰਦੂ ਪਰਵਾਰ ਨਾਲ ਸੰਬੰਧ ਰੱਖਦਾ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਇਕ ਧਾਰਮਿਕ ਸਿੱਖ ਵਿਅਕਤੀ (ਆਗੂ) ਸਨ, ਜਿਸ ਨੂੰ ਤਸੀਹੇ ਦੇਣ ਕਰਕੇ ਜਨਤਾ ਭੜਕ ਸਕਦੀ ਸੀ। ਇਸ ਲਈ ਫ਼ਰੀਦ ਬੁਖਾਰੀ ਨੇ ਸਿਆਸਤ ਤੋਂ ਕੰਮ ਲੈਂਦਿਆਂ ਗੁਰੂ ਜੀ ਦੀ ਸ਼ਹੀਦੀ ਦਾ ਦੋਸ਼ ਦੀਵਾਨ ਚੰਦੂ ਸ਼ਾਹ 'ਤੇ ਮੜ੍ਹਨ ਵਾਸਤੇ ਉਸ ਦੀ ਗੱਲ ਮੰਨ ਕੇ ਗੁਰੂ ਜੀ ਨੂੰ ਚੰਦੂ ਦੇ ਹਵਾਲੇ ਕਰ ਦਿੱਤਾ ਸੀ।

ਦੀਵਾਨ ਚੰਦੂ ਨੇ ਗੁਰੂ ਜੀ ਨੂੰ ਤਸੀਹੇ ਦੇਣ ਦਾ ਪ੍ਰਬੰਧ ਆਪਣੀ ਹਵੇਲੀ ਵਿਚ ਹੀ ਕੀਤਾ ਸੀ। ਲਗਾਤਾਰ ਪੰਜ ਦਿਨ ਚੰਦੂ ਨੇ ਗੁਰੂ ਜੀ ਨੂੰ ਸਖਤ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ ਸਨ। ਪਹਿਲੇ ਚਾਰ ਦਿਨ ਗੁਰੂ ਜੀ ਨੂੰ ਭੁੱਖੇ-ਪਿਆਸੇ ਰੱਖਿਆ ਗਿਆ। ਚੰਦੂ ਨੇ ਇਕ ਤਵੀ ਮੰਗਵਾ ਕੇ ਉਸ ਹੇਠਾਂ ਜੰਡ ਦੀਆਂ ਲੱਕੜਾਂ ਦੀ ਅੱਗ ਬਾਲਣੀ ਸ਼ੁਰੂ ਕਰ ਦਿੱਤੀ, ਜਦੋਂ ਤਵੀ (ਲੋਹ) ਗਰਮ ਹੋ ਗਈ ਤਾਂ ਗੁਰੂ ਜੀ ਨੂੰ ਤਵੀ ਉੱਪਰ ਬੈਠਣ ਲਈ ਆਖਿਆ ਗਿਆ ਤਾਂ ਗੁਰੂ ਜੀ ਭਾਣਾ ਮੰਨ ਕੇ ਤਵੀ ਉੱਪਰ ਬੈਠ ਗਏ ਤਾਂ ਚੰਦੂ ਨੇ ਥੋੜੀ ਦੇਰ ਬਾਅਦ ਹੀ ਭੜਭੂੰਜੇ ਜਲਾਦ ਨੂੰ ਆਖਿਆ ਕਿ ਗਰਮਾ-ਗਰਮ ਰੇਤ ਦੇ ਕੜਛੇ ਭਰ-ਭਰ ਕੇ ਇਸ ਦੇ ਸਿਰ ਵਿਚ ਪਾਉ। ਗੁਰੂ ਜੀ ਦੇ ਹੇਠਾਂ ਵੀ ਅੱਗ ਤੇ ਉੱਪਰੋਂ ਵੀ ਅੱਗ ਹੀ ਬਰਸ ਰਹੀ ਸੀ। ਪੂਰਾ ਸਰੀਰ ਹੀ ਸਾੜ ਦੀ ਤਾਬ ਨਾਲ ਸੜ ਰਿਹਾ ਸੀ। ਸ਼ਾਮ ਵੇਲੇ ਜ਼ਾਲਮ ਨੇ ਸੋਚਿਆ ਕਿ ਜੇਕਰ ਸੜੇ ਹੋਏ ਥਾਂ ਉੱਪਰ ਠੰਡਾ ਪਾਣੀ ਪਾਇਆ ਜਾਵੇ ਤਾਂ ਹੋਰ ਵੀ ਕਸ਼ਟ ਪਹੁੰਚੇਗਾ। ਆਖਰ ਆਪਣੀ ਨੀਤੀ ਅਨੁਸਾਰ ਗੁਰੂ ਜੀ ਨੂੰ ਚੁੱਕ ਕੇ ਰਾਵੀ ਦਰਿਆ ਦੇ ਠੰਡੇ ਪਾਣੀ ਵਿਚ ਬਿਠਾ ਦਿੱਤਾ। ਗੁਰੂ ਜੀ ਦਾ ਸਰੀਰ ਸਖਤ ਤਸੀਹੇ ਝਲ-ਝਲ ਕੇ ਪਹਿਲਾਂ ਹੀ ਬਹੁਤ ਕਮਜ਼ੋਰ ਹੋ ਗਿਆ ਸੀ ਪਰ ਜਦੋਂ ਸੜਦੇ ਹੋਏ ਸਰੀਰ ਨੂੰ ਰਾਵੀ ਦੇ ਠੰਡੇ ਪਾਣੀ ਵਿਚ ਰੱਖਿਆ ਗਿਆ ਤਾਂ ਗੁਰੂ ਜੀ ਇਸ ਕਹਿਰ ਦੀ ਤਾਬ ਨੂੰ ਨਾ ਸਹਾਰਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ। ਗੁਰੂ ਜੀ ਨੂੰ ਮ੍ਰਿਤਕ ਹੋਇਆ ਜਾਣ ਕੇ ਜ਼ਾਲਮਾਂ ਨੇ ਗੁਰੂ ਜੀ ਦਾ ਮ੍ਰਿਤਕ ਸਰੀਰ ਰਾਵੀ ਦਰਿਆ ਵਿਚ ਹੀ ਵਹਾ ਦਿੱਤਾ ਸੀ।

ਗੁਰੂ ਜੀ ਦੀ ਸ਼ਹੀਦੀ ਨੇ ਸਿੱਖ ਇਤਿਹਾਸ ਵਿਚ ਨਵਾਂ ਮੋੜ ਲਿਆਂਦਾ ਜਿਸ ਕਰਕੇ ਆਪ ਜੀ ਨੂੰ ਸ਼ਹੀਦਾਂ ਦਾ ਸਿਰਤਾਜ ਕਿਹਾ ਜਾਂਦਾ ਹੈ। ਗੁਰੂ ਜੀ ਦੀ ਸ਼ਹੀਦੀ ਦੀ ਮਿਸਾਲ ਇਤਿਹਾਸ ਵਿੱਚੋਂ ਹੋਰ ਕਿਤੇ ਨਹੀਂ ਮਿਲਦੀ। ਗੁਰੂ ਜੀ ਸਿੱਖ ਧਰਮ ਅਤੇ ਹਿੰਦੋਸਤਾਨ ਦੀ ਅਜ਼ਾਦੀ ਦੇ ਸਭ ਤੋਂ ਪਹਿਲੇ ਸ਼ਹੀਦ ਹੋਏ ਹਨ, ਜਿਨ੍ਹਾਂ ਦੀ ਸ਼ਹੀਦੀ ਨੇ ਸਿੱਖੀ ਅੰਦਰ ਇਕ ਐਸਾ ਇਨਕਲਾਬ ਲਿਆਂਦਾ ਕਿ ਸਿੱਖ ਕੌਮ ਸੰਤ ਸਿਪਾਹੀਆਂ ਦਾ ਰੂਪ ਧਾਰਨ ਕਰਕੇ ਸਾਹਮਣੇ ਆਈ, ਜਿਸ ਨੇ ਹਿੰਦੋਸਤਾਨ ਦਾ ਇਤਿਹਾਸ ਹੀ ਬਦਲ ਕੇ ਰੱਖ ਦਿੱਤਾ।



# ਭਗਤ ਕਬੀਰ ਜੀ

*-ਡਾ. ਰਛਪਾਲ ਸਿੰਘ**

ਮੱਧਕਾਲ ਦੇ ਸਮੁੱਚੇ ਭਗਤ ਸਾਹਿਬਾਨ ਵਿਚ ਭਗਤ ਕਬੀਰ ਜੀ ਨੂੰ ਭਰਪੂਰ ਮਾਣ ਪ੍ਰਾਪਤ ਹੋਇਆ ਹੈ। ਭਗਤ ਕਬੀਰ ਜੀ ਬਨਾਰਸ (ਯੂ.ਪੀ) ਦੇ ਵਸਨੀਕ ਭਗਤ ਰਾਮਾਨੰਦ ਜੀ ਦੇ ਚੇਲੇ ਸਨ। ਮੱਧਕਾਲ ਵਿਚ ਭਾਰਤ ਵਿਚ ਜਾਤ-ਪਾਤ ਅਤੇ ਊਚ-ਨੀਚ ਦਾ ਵਖਰੇਂਵਾ, ਸੁੱਚ ਅਤੇ ਭਿੱਟ ਜ਼ੋਰਾਂ 'ਤੇ ਸੀ। ਭਗਤ ਕਬੀਰ ਜੀ ਦੀ ਬਾਣੀ ਵਿੱਚੋਂ ਸਪੱਸ਼ਟ ਹੁੰਦਾ ਹੈ ਕਿ ਉਹ ਜਾਤ ਦੇ ਜੁਲਾਹੇ ਸਨ, ਜੋ ਅਖੌਤੀ ਨਿਮਨ ਜਾਤੀ ਸਮਝੀ ਜਾਂਦੀ ਸੀ:

*- ਓਛੀ ਮਤਿ ਮੇਰੀ ਜਾਤਿ ਜੁਲਾਹਾ ॥ਹਰਿ ਕਾ ਨਾਮੁ ਲਹਿਓ ਮੈ ਲਾਹਾ॥*

*(ਪੰਨਾ ੫੨੪)*

*- ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥*
*ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥ (ਪੰਨਾ ੧੩੬੪)*

ਭਗਤ ਕਬੀਰ ਜੀ ਨੇ ਕਰੜੀ ਘਾਲਣਾ ਘਾਲੀ ਅਤੇ ਨਿਰੋਲ ਪਾਰਸ ਬਣ ਗਏ। ਆਪ ਜੀ ਗ੍ਰਿਹਸਤ ਜੀਵਨ ਵਿਚ ਕਿਰਤ ਕਰਦੇ ਵੀ ਹਰ ਵੇਲੇ ਪ੍ਰਭੂ ਨਾਮ ਨਾਲ ਹੀ ਜੁੜੇ ਰਹਿੰਦੇ ਸਨ।

*- ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ॥ (ਪੰਨਾ ੧੩੬੬)*

*- ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ॥*
*ਕਬੀਰ ਰਮਈਆ ਕੰਠਿ ਮਿਲੁ ਚੂਕਹਿ ਸਰਬ ਜੰਜਾਲ॥ (ਪੰਨਾ ੧੩੬੮)*

*- ਜਬ ਲਗੁ ਤਾਗਾ ਬਾਹਉ ਬੇਹੀ॥ ਤਬ ਲਗੁ ਬਿਸਰੈ ਰਾਮੁ ਸਨੇਹੀ॥*

*(ਪੰਨਾ ੫੨੪)*

ਭਗਤ ਕਬੀਰ ਜੀ ਦੇ ਪਿਤਾ ਸ੍ਰੀ ਨੀਰੂ ਜੀ ਸਨ ਅਤੇ ਆਪ ਜੀ ਦੇ ਮਾਤਾ ਜੀ ਦਾ ਨਾਮ ਨੀਮਾ ਜੀ ਸੀ। ਭਗਤ ਕਬੀਰ ਜੀ ਨੂੰ ਰਾਮ ਨਾਮ ਵਿਚ ਇਕ ਰਸ ਰਮਿਆ ਹੋਇਆ ਵੇਖ ਕੇ ਮਾਤਾ ਜੀ ਬਹੁਤ ਚਿੰਤਾ ਕਰਦੇ ਸਨ:

*- ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ॥*
*ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ॥*
*ਹਰਿ ਕਾ ਨਾਮੁ ਲਿਖਿ ਲੀਓ ਸਰੀਰ॥ (ਪੰਨਾ ੫੪੫)*

ਬਨਾਰਸ ਦੇ ਪੰਡਤਾਂ ਦੁਆਰਾ ਪ੍ਰਚਲਿਤ ਭਰਮ ਰੂਪੀ ਵਿਚਾਰ ਸੀ ਕਿ ਜੋ ਵਿਅਕਤੀ ਬਨਾਰਸ ਵਿਚ ਮਰੇਗਾ ਉਹ ਸਵਰਗ ਵਿਚ ਜਾਵੇਗਾ ਅਤੇ ਜਿਹੜਾ ਮਗਹਰ

* ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧

ਵਿਚ ਮਰੇਗਾ ਉਹ ਨਰਕਾਂ ਵਿਚ ਪਵੇਗਾ, ਦਾ ਭਗਤ ਕਬੀਰ ਜੀ ਨੇ ਜ਼ੋਰਦਾਰ ਖੰਡਨ ਕੀਤਾ:

*- ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥ (ਪੰਨਾ ੧੩੬੭)*
*- ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ॥ (ਪੰਨਾ ੯੬੯)*
*- ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥*
*ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥ (ਪੰਨਾ ੯੬੯)*

ਭਗਤ ਕਬੀਰ ਜੀ ਨੇ ਦੱਸਿਆ ਕਿ ਬਾਹਰੀ ਵਿਖਾਵਿਆਂ, ਹੇਰਾਫੇਰੀਆਂ ਅਤੇ ਚਤੁਰਾਈਆਂ ਨੂੰ ਛੱਡ ਕੇ ਸੱਚੇ ਅਤੇ ਇਕਾਗਰ ਮਨ ਨਾਲ ਭਗਤ ਧ੍ਰੂ ਅਤੇ ਭਗਤ ਪ੍ਰਹਿਲਾਦ ਵਾਂਗ ਪ੍ਰਭੂ-ਸਿਮਰਨ ਕਰਨਾ ਚਾਹੀਦਾ ਹੈ:

*ਰਾਮ ਜਪਉ ਜੀਅ ਐਸੇ ਐਸੇ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥ (ਪੰਨਾ ੩੩੭)*

ਭਗਤ ਕਬੀਰ ਜੀ ਨੇ ਗ੍ਰਿਹਸਤ ਜੀਵਨ ਵਿਚ ਕਾਰ-ਵਿਹਾਰ ਕਰਦਿਆਂ ਹੋਇਆਂ, ਪ੍ਰਭੂ-ਭਗਤੀ ਕਰਨ ਵੱਲ ਪ੍ਰੇਰਨਾ ਕੀਤੀ ਹੈ। ਉਨ੍ਹਾਂ ਅਨੁਸਾਰ ਨੰਗੇ ਰਹਿਣ, ਭੁੱਖੇ ਰਹਿਣ, ਸਿਰ ਮੁਨਾਉਣ ਨਾਲ ਪਰਮਗਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ:

*ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥*
*ਕਿਆ ਨਾਗੇ ਕਿਆ ਬਾਧੇ ਚਾਮ॥*
*ਜਬ ਨਹੀ ਚੀਨਸਿ ਆਤਮ ਰਾਮ॥ ਰਹਾਉ॥*
*ਮੂਡ ਮੁੰਡਾਏ ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥*
*ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥*
*ਕਹੁ ਕਬੀਰ ਸੁਨਹੁ ਨਰ ਭਾਈ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ॥*
*(ਪੰਨਾ ੩੨੪)*

ਭਗਤ ਕਬੀਰ ਜੀ ਦਾ ਉਪਦੇਸ਼ ਹੈ ਕਿ ਜੇਕਰ ਮਨ ਨੂੰ ਸ਼ਾਂਤੀ ਹੀ ਨਾ ਮਿਲੇ ਤਾਂ ਇਹ ਸਭ ਧਰਮ ਕਰਮ-ਕਾਂਡ ਵਿਅਰਥ ਹਨ:

*ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥ (ਪੰਨਾ ੬੫੫)*

ਮਾਇਆ ਇਕੱਤਰ ਕਰਨ ਦੀ ਲਾਲਸਾ ਨਾਲ, ਦੂਸਰਿਆਂ ਨੂੰ ਕੀਤਾ ਗਿਆ ਪ੍ਰਚਾਰ, ਇਵੇਂ ਹੈ ਜਿਵੇਂ ਕੋਈ ਅੰਨ੍ਹਾ ਵਿਅਕਤੀ ਦੂਸਰਿਆਂ ਨੂੰ ਰਸਤਾ ਵਿਖਾ ਰਿਹਾ ਹੋਵੇ:

*ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ॥*
*ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥ (ਪੰਨਾ ੧੧੦੩)*

ਭਗਤ ਕਬੀਰ ਜੀ ਦੇ ਹਿਰਦੇ ਵਿਚ ਸੱਚ ਸੀ। ਆਪ ਅਕਾਲ ਪੁਰਖ ਵਿਚ ਅਭੇਦ ਸਨ। ਬਾਹਰੀ ਵਿਖਾਵੇ ਖਾਤਰ ਕੀਤੇ ਗਏ ਕਿਸੇ ਵੀ ਕਰਮ ਨੂੰ ਭਗਤ ਕਬੀਰ ਜੀ ਨਹੀਂ ਮੰਨਦੇ ਸਨ। ਇਹੋ ਕਾਰਨ ਸੀ ਕਿ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਆਪਣੀ ਕੱਟੜਤਾ ਕਾਰਨ ਭਗਤ ਕਬੀਰ ਜੀ ਤੋਂ ਔਖੇ ਸਨ। ਹਿੰਦੂ ਇਸ ਲਈ ਔਖੇ ਸਨ ਕਿ ਭਗਤ ਜੀ

ਉਨ੍ਹਾਂ ਦੁਆਰਾ ਪ੍ਰਚਲਿਤ ਧੋਤੀ, ਟਿੱਕਾ, ਜਨੇਊ, ਮਾਲਾ, ਧੂਪ-ਦੀਪ, ਮੂਰਤੀ-ਪੂਜਾ ਆਦਿ ਨੂੰ ਨਹੀਂ ਮੰਨਦੇ ਸਨ। ਮੁਸਲਮਾਨ ਇਸ ਲਈ ਔਖੇ ਸਨ ਕਿ ਭਗਤ ਕਬੀਰ ਜੀ ਦਾ ਪ੍ਰਤਾਪ, ਸੋਭਾ, ਵਡਿਆਈ ਦਿਨੋਂ-ਦਿਨ ਵਧਦੀ ਹੀ ਜਾ ਰਹੀ ਸੀ। ਸ਼ਰ੍ਹਾ ਵਿਚ ਅੰਨ੍ਹੇ ਲੋਕਾਂ ਦਾ ਵਿਚਾਰ ਸੀ ਕਿ ਕਬੀਰ ਏਡਾ ਵੱਡਾ ਭਗਤ ਨਹੀਂ ਹੋ ਸਕਦਾ। ਕੱਟੜ ਹਿੰਦੂਆਂ (ਪੰਡਤਾਂ) ਅਤੇ ਮੁਸਲਮਾਨਾਂ ਨੇ ਸਮਕਾਲੀ ਬਾਦਸ਼ਾਹ ਸਿਕੰਦਰ ਲੋਧੀ ਨੂੰ ਭਗਤ ਕਬੀਰ ਜੀ ਦੇ ਵਿਰੁੱਧ ਚੁਗਲੀਆਂ ਕੀਤੀਆਂ। ਬਾਦਸ਼ਾਹ ਨੇ ਬਹੁਤ ਸਾਰੇ ਫਕੀਰਾਂ ਨੂੰ ਪਕੜ ਲਿਆ। ਸਾਰਿਆਂ ਨੇ ਬਾਦਸ਼ਾਹ ਨੂੰ ਝੁਕ ਕੇ ਸਲਾਮ ਕੀਤੀ। ਪਰ ਭਗਤ ਕਬੀਰ ਜੀ ਨੇ ਸਲਾਮ ਨਾ ਕੀਤੀ। ਨਿੰਦਕਾਂ ਨੂੰ ਵੀ ਢੁਕਵਾਂ ਮੌਕਾ ਮਿਲ ਗਿਆ।

ਬਾਦਸ਼ਾਹ ਨੇ ਭਗਤ ਕਬੀਰ ਜੀ ਦੀਆਂ ਬਾਹਵਾਂ ਬੰਨ੍ਹਵਾ ਕੇ, ਕੱਪੜੇ ਦੀ ਪੋਟਲੀ ਵਿਚ ਬੰਨ੍ਹਵਾ ਕੇ, ਹਾਥੀ ਦੇ ਅੱਗੇ ਸੁਟਵਾਇਆ। ਮਹਾਵਤ ਅਤੇ ਕਾਜ਼ੀਆਂ ਨੇ ਜ਼ੋਰ ਲਾ ਲਿਆ ਪਰ ਹਰ ਵਾਰੀ ਹਾਥੀ ਨੇ ਭਗਤ ਜੀ ਨੂੰ ਆਪਣੀ ਸੁੰਡ ਨਾਲ ਨਮਸਕਾਰ ਹੀ ਕੀਤੀ। ਅੰਤ ਲੋਹੇ ਦੇ ਸੰਗਲਾਂ ਨਾਲ ਬੰਨ੍ਹ ਕੇ ਭਗਤ ਜੀ ਨੂੰ ਗੰਗਾ ਨਦੀ ਵਿਚ ਡੋਬਿਆ ਗਿਆ। ਗੰਗਾ ਦੀ ਲਹਿਰ ਨਾਲ ਭਗਤ ਕਬੀਰ ਜੀ ਦੇ ਸੰਗਲ ਟੁੱਟ ਗਏ ਅਤੇ ਆਪ ਜੀ ਵਾਲ-ਵਾਲ ਬਚ ਗਏ। ਸਾਰਿਆਂ ਨੇ ਭਗਤ ਜੀ ਨੂੰ ਨਮਸਕਾਰ ਕੀਤੀ। ਜਿਹਾ ਕਿ ਭਗਤ ਜੀ ਦੀ ਬਾਣੀ ਤੋਂ ਸਪੱਸ਼ਟ ਹੈ:

*– ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥*
*ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ॥*
*ਆਹਿ ਮੇਰੇ ਠਾਕੁਰ ਤੁਮਰਾ ਜੋਰੁ॥ ਕਾਜੀ ਬਕਿਬੋ ਹਸਤੀ ਤੋਰੁ॥ ਰਹਾਉ॥*
*ਰੇ ਮਹਾਵਤ ਤੁਝੁ ਡਾਰਉ ਕਾਟਿ॥ ਇਸਹਿ ਤੁਰਾਵਹੁ ਘਾਲਹੁ ਸਾਟਿ॥*
*ਹਸਤਿ ਨ ਤੋਰੈ ਧਰੈ ਧਿਆਨੁ॥ ਵਾ ਕੈ ਰਿਦੈ ਬਸੈ ਭਗਵਾਨੁ॥*
*ਕਿਆ ਅਪਰਾਧੁ ਸੰਤ ਹੈ ਕੀਨ੍ਹਾ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ॥*
*ਕੁੰਚਰੁ ਪੋਟ ਲੈ ਲੈ ਨਮਸਕਾਰੈ॥ ਬੂਝੀ ਨਹੀ ਕਾਜੀ ਅੰਧਿਆਰੈ॥*
*ਤੀਨਿ ਬਾਰ ਪਤੀਆ ਭਰਿ ਲੀਨਾ॥। ਮਨ ਕਠੋਰੁ ਅਜਹੂ ਨ ਪਤੀਨਾ॥*
*ਕਹਿ ਕਬੀਰ ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥*

*(ਪੰਨਾ ੮੭੦)*

*– ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥ ... ...*
*ਗੰਗਾ ਕੀ ਲਹਿਰ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥*

*(ਪੰਨਾ ੧੧੬੨)*

ਨਿਰਸੰਦੇਹ ਭਗਤ ਕਬੀਰ ਜੀ ਅਕਾਲ ਪੁਰਖ ਵਿਚ ਅਭੇਦ ਸਨ। ਹਰਿ-ਜਨ, ਹਰੀ ਨੂੰ ਸਿਮਰ ਕੇ ਹਰੀ ਦਾ ਰੂਪ ਹੀ ਹੋ ਗਿਆ ਸੀ:

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਈ ਨ ਸਕੈ ਪਛਾਨੀ॥ (ਪੰਨਾ ੯੬੯)* ■

# ਸੇਵਾ, ਸਿਮਰਨ, ਸਹਿਨਸ਼ੀਲਤਾ ਅਤੇ ਸਹਿਜ ਦੀ ਪੁੰਜ
# ਅਮਰ ਸ਼ਹੀਦ ਮਾਤਾ ਗੁਜਰੀ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਗੁਰਮਤਿ ਫ਼ਲਸਫ਼ੇ ਦੇ ਅਰੰਭ ਤੋਂ ਪਹਿਲਾਂ ਦੇ ਭਾਰਤ ਦੇ ਪਿਛਲੇ ਇਤਿਹਾਸ ਵੱਲ ਝਾਤ ਮਾਰਦਿਆਂ ਹੀ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇੱਥੇ ਸ਼ਹੀਦੀ ਦੀ ਕੋਈ ਪਰੰਪਰਾ ਨਹੀਂ ਸੀ। ਲੋਕਾਂ ਅੰਦਰ ਧਰਮ ਨੂੰ ਸਹੀ ਅਤੇ ਸ਼ੁੱਧ ਗਿਆਨ ਰੂਪ ਵਿਚ ਸਮਝਣ ਅਤੇ ਉਸ ਦੇ ਮਹਾਨ ਕ੍ਰਾਂਤੀਕਾਰੀ ਅਸੂਲਾਂ ਨੂੰ ਜੀਵਨ ਦਾ ਪੱਥ-ਪਰਦਰਸ਼ਕ ਬਣਾਉਣ ਦੀ ਥਾਂ ਕਰਮ ਕਾਂਡ ਪਾਖੰਡ, ਅਗਿਆਨਤਾ, ਵਹਿਮਾਂ ਅਤੇ ਭਰਮਾਂ ਦੀ ਭਰਮਾਰ ਸੀ ਅਤੇ ਪੁਜਾਰੀਵਾਦ ਧਰਮ ਦੇ ਨਾਂ ਉੱਤੇ ਲੋਕਾਂ ਦੀ ਲੁੱਟ-ਖਸੁੱਟ ਕਰ ਰਿਹਾ ਸੀ ਅਤੇ ਲੋਕਾਂ ਅੰਦਰ ਗਿਆਨ ਰੂਪੀ ਰੋਸ਼ਨੀ ਦੇਣ ਦੀ ਥਾਂ ਅਗਿਆਨਤਾ ਫੈਲਾ ਕੇ ਲੋਕਾਂ ਦੇ ਮਨਾਂ ਵਿਚ ਇਕ ਡਰ ਅਤੇ ਭੈ ਪੈਦਾ ਕੀਤਾ ਜਾ ਰਿਹਾ ਸੀ। ਕਾਦਰ ਦੀ ਸਾਜੀ, ਸਵਾਰੀ ਅਤੇ ਸ਼ਿੰਗਾਰੀ ਮਨੁੱਖਤਾ ਅੰਦਰ ਊਚ-ਨੀਚ, ਛੂਤ-ਛਾਤ, ਗਰੀਬ-ਅਮੀਰ, ਨਰ-ਨਾਰੀ ਦਰਮਿਆਨ ਨਿਹਕਲੰਕ ਅਤੇ ਕਲੰਕਣ ਦਾ ਗੈਰ-ਕੁਦਰਤੀ ਅਤੇ ਗੈਰ-ਮਨੁੱਖੀ ਪਾੜਾ ਖੜਾ ਕਰ ਕੇ ਸਮਾਜ ਨੂੰ ਲੀਰੋ-ਲੀਰ ਕਰ ਦਿੱਤਾ ਗਿਆ ਸੀ ਜਿਸ ਦਾ ਸਦਕਾ "ਘਰ ਢਾਹਿਆ ਦਹਿਸਿਰ ਮਾਰਿਆ" ਅਨੁਸਾਰ ਦੇਸ਼ ਅਤੀ ਕਮਜ਼ੋਰ ਹੋ ਗਿਆ ਸੀ। ਲੋਕ ਹਿੱਤਾਂ ਅਤੇ ਉਨ੍ਹਾਂ ਦੇ ਜਾਨ, ਮਾਲ, ਗੈਰਤ ਤੇ ਗੌਰਵ ਦੀ ਰਾਖੀ ਕਰਨ ਵਾਲੇ ਰਾਜੇ ਐਸ਼ ਪ੍ਰਸਤੀ ਵਿਚ ਲੱਗੇ ਹੋਏ ਸਨ ਅਤੇ ਪੁਜਾਰੀ ਵਰਗ ਉਨ੍ਹਾਂ ਦੀ ਪੁਸਤ ਪਨਾਹੀ ਕਰ ਰਿਹਾ ਸੀ। ਭਾਵ ਉਨ੍ਹਾਂ ਜ਼ੁਲਮੀ, ਆਚਰਣਹੀਣ ਅਤੇ ਲੋਕ ਹਿੱਤਾਂ ਦੇ ਕਾਤਲ ਰਾਜਿਆਂ ਨੂੰ ਨਿਹਕਲੰਕ ਹੋਣ ਦਾ ਸਰਟੀਫਿਕੇਟ ਦੇ ਰਿਹਾ ਸੀ। ਇਸ ਤਰ੍ਹਾਂ ਦੇਸ਼ ਦੀ ਸਰਬਪੱਖੀ ਗਿਰਾਵਟ ਕਾਰਨ ਦੇਸ਼ ਇਸਲਾਮੀ ਸ਼ਕਤੀ ਦਾ ਗ਼ੁਲਾਮ ਹੋ ਗਿਆ ਅਤੇ ਉਨ੍ਹਾਂ ਦੇ ਕੱਟੜਵਾਦ ਦਾ ਸ਼ਿਕਾਰ ਹੋ ਗਿਆ ਸੀ। ਅਜਿਹੇ ਸਮੇਂ "ਤੰਗ ਆਮਦ ਬਜੰਗ ਆਮਦ" ਅਨੁਸਾਰ ਪਹਿਲਾਂ "ਸੂਫੀ ਲਹਿਰ" ਅਤੇ ਫਿਰ "ਭਗਤੀ ਲਹਿਰ" ਚੱਲੀ ਜਿਸ ਨਾਲ ਲੋਕਾਂ ਅੰਦਰ ਕਿਸੇ ਹੱਦ ਤਕ ਜਾਗ੍ਰਿਤੀ ਤਾਂ ਜ਼ਰੂਰ ਆਈ ਪਰੰਤੂ ਉਹ ਹਾਲੀਂ ਰਾਜਨੀਤਿਕ ਜ਼ੁਲਮ, ਧਾਰਮਿਕ ਕੱਟੜਵਾਦ, ਸਮਾਜਿਕ ਨਾ ਬਰਾਬਰੀ ਅਤੇ ਆਰਥਿਕ ਕਾਣੀ ਵੰਡ ਦਾ ਮੁਕਾਬਲਾ ਕਰਨ ਦੇ ਸਮਰੱਥ ਨਹੀਂ ਸੀ ਹੋਏ ਕਿਉਂਕਿ ਅਜਿਹੀ ਕ੍ਰਾਂਤੀ ਤਾਂ ਕੁਰਬਾਨੀ ਮੰਗਦੀ ਹੈ ਅਤੇ ਕੁਰਬਾਨੀ ਦੀ ਦੇਸ਼ ਅੰਦਰ ਕੋਈ ਪਰੰਪਰਾ ਹੀ ਨਹੀਂ ਸੀ। ਧਾਰਮਿਕ ਕੱਟੜਵਾਦ ਅਤੇ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਹੋਇਆ ਦੇਸ਼ ਜਬਰ,

** ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਜ਼ੁਲਮ ਅਤੇ ਧੱਕੇਸ਼ਾਹੀ ਦੀ ਚੱਕੀ ਵਿਚ ਪਿਸ ਰਿਹਾ ਸੀ ਪਰੰਤੂ ਇਸ ਗੈਰ-ਕੁਦਰਤੀ ਤੇ ਗੈਰ-ਮਨੁੱਖੀ ਵਰਤਾਰੇ ਵਿਰੁੱਧ ਉਫ਼ ਕਰਨ ਦੀ ਕਿਸੇ ਅੰਦਰ ਜੁਰਅਤ ਨਹੀਂ ਸੀ। ਲੋਕ ਭੇਡਾਂ-ਬੱਕਰੀਆਂ ਵਾਂਗ ਜ਼ੁਲਮ ਝੱਲ ਰਹੇ ਸਨ ਅਤੇ "ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥ " ਆਪਣਾ ਧਰਮ ਤੇ "ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥ " ਅਨੁਸਾਰ ਆਪਣਾ ਸੱਭਿਆਚਾਰ ਧੜਾ-ਧੜ ਬਦਲ ਰਹੇ ਸਨ। ਅਜਿਹੇ ਸਮੇਂ ਪੰਜਾਬ ਦੀ ਧਰਤੀ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਾਨ ਕ੍ਰਾਂਤੀਕਾਰੀ, ਦਾਰਸ਼ਨਿਕ ਅਤੇ ਲੋਕ ਨਾਇਕ ਉੱਚ-ਸ਼ਖ਼ਸੀਅਤ ਦਾ ਪ੍ਰਕਾਸ਼ ਹੋਇਆ ਅਤੇ ਉਨ੍ਹਾਂ ਨੇ ਜ਼ੁਲਮ, ਜਬਰ ਤੇ ਜਾਬਰ ਵਿਰੁੱਧ ਜ਼ੋਰਦਾਰ ਅਵਾਜ਼ ਬੁਲੰਦ ਕੀਤੀ। ਹਮਲਾਵਰ ਬਾਬਰ ਨੂੰ "ਜਮ ਰੂਪ" "ਬਾਬਰ ਜਾਬਰ" ਆਦਿ ਕਹਿ ਕੇ ਉਸ ਦਾ ਸਖਤ ਵਿਰੋਧ ਕੀਤਾ। ਮਹਾਨ ਇਸਲਾਮੀ ਕਵੀ ਮੁਹੰਮਦ ਇਕਬਾਲ ਇਉਂ ਪੁਸ਼ਟੀ ਕਰਦੇ ਹਨ:-

*ਫਿਰ ਉਠੀ ਸਦਾ ਤੌਹੀਦ ਕੀ ਪੰਜਾਬ ਸੇ।*
*ਇਕ ਮਰਦੇ ਕਾਮਲ ਨੇ ਜਗਾਇਆ ਹਿੰਦ ਕੋ ਖ਼ਾਬ ਸੇ।*

ਇਸ ਤਰ੍ਹਾਂ ਬਾਬੇਕਿਆਂ ਅਤੇ ਬਾਬਰਕਿਆਂ ਤਥਾ ਨੇਕੀ ਅਤੇ ਬਦੀ, ਧਰਮ ਤੇ ਅਧਰਮ, ਨੈਤਿਕਤਾ ਤੇ ਅਨੈਤਿਕਤਾ ਵਿਚਕਾਰ ਟਕਰਾਅ ਸ਼ੁਰੂ ਹੋ ਗਿਆ। ਇਸ ਟਕਰਾਅ ਦੌਰਾਨ ਗੁਰੂਕਿਆਂ ਅਤੇ ਗੁਰ ਸਿੱਖਾਂ ਨੇ ਅਸਹਿ ਤੇ ਅਕਹਿ ਜ਼ੁਲਮ ਝੱਲੇ। ਇਸ ਟਕਰਾਅ ਦੌਰਾਨ ਜਿੱਥੇ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਵੱਲੋਂ ਮਹਾਨ ਯੋਗਦਾਨ ਪਾਇਆ ਗਿਆ ਉੱਥੇ ਜਿਸ ਦੇਸ਼ ਵਿਚ ਔਰਤ ਕਲੰਕਣ, ਪੈਰ ਦੀ ਜੁੱਤੀ ਬਘਿਆੜੀ ਆਦਿ ਵਿਸ਼ੇਸ਼ਣਾਂ ਨਾਲ ਜਾਣੀ ਜਾਂਦੀ ਸੀ ਉਸੇ ਦੇਸ਼ ਅੰਦਰ ਗੁਰੂ ਮਾਤਾਵਾਂ, ਗੁਰੂ ਪੁੱਤਰੀਆਂ, ਗੁਰੂ ਪਤਨੀਆਂ ਨੇ ਵੀ ਉਸ ਕ੍ਰਾਂਤੀ ਵਿਚ ਪੂਰਾ ਯੋਗਦਾਨ ਪਾਇਆ। ਇਸ ਲੇਖ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਨੂੰਹ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਧਰਮ ਸੁਪਤਨੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਅਤੇ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਅਮਰ ਸ਼ਹੀਦ ਸਾਹਿਬਜ਼ਾਦਿਆਂ ਦੀ ਦਾਦੀ ਮਾਤਾ ਗੁਜਰੀ ਜੀ ਦੇ ਜੀਵਨ ਅਤੇ ਸ਼ਹੀਦੀ ਉੱਤੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁੱਛ ਜਿਹਾ ਯਤਨ ਕਰ ਰਹੇ ਹਾਂ। ਅਫ਼ਸੋਸ ਦੀ ਬਾਤ ਹੈ ਕਿ ਹਿੰਦੋਸਤਾਨ ਦੇ ਜਿਸ ਧਰਮ, ਸ਼ਰਮ, ਗੈਰਤ, ਗੌਰਵ ਅਤੇ ਸਵੈਮਾਣ ਰੂਪੀ ਰੁੱਖ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀ ਤਵੀ ਉੱਤੇ ਬੈਠ ਅਤੇ ਅਸਹਿ ਤੇ ਅਕਹਿ ਤਸੀਹੇ ਝੱਲਦਿਆਂ ਸ਼ਹੀਦੀ ਦੇ ਕੇ ਮੁੜ ਹਰਿਆ-ਭਰਿਆ ਕਰਨ ਹਿੱਤ ਮਹਾਨ ਸਾਕਾ ਕੀਤਾ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣਾ ਮਹਾਨ ਬਲੀਦਾਨ ਦੇ ਕੇ ਆਪਣੇ ਪਵਿੱਤਰ ਖ਼ੂਨ ਨਾਲ ਸਿੰਜਿਆ ਅਤੇ ਆਪਣਾ ਸੀਸ ਭੇਟ ਕਰ ਕੇ ਹਿੰਦੋਸਤਾਨ ਦੇ ਗੌਰਵ ਨੂੰ ਸਦਾ-ਸਦਾ ਲਈ ਕਾਇਮ-ਦਾਇਮ ਰੱਖਿਆ। ਮਾਤਾ ਗੁਜਰੀ ਜੀ ਨੇ ਆਪਣਾ ਪਵਿੱਤਰ ਖ਼ੂਨ ਪਾ ਕੇ ਉਸ ਦੇ ਵੱਧਣ-ਫੁੱਲਣ ਲਈ ਭਾਰਤੀ ਧਰਾਤਲ ਨੂੰ ਜ਼ਰਖੇਜ਼ ਬਣਾਇਆ ਅਤੇ ਉਸ

ਰੁੱਖ ਦੀਆਂ ਨੀਂਹਾਂ ਵਿਚ ਇਨ੍ਹਾਂ ਸ਼ਹੀਦਾਂ ਨੇ ਨੀਹਾਂ ਵਿਚ ਖੜੋ ਕੇ "ਨਿੱਕੀਆਂ ਜਿੰਦਾਂ ਨੇ ਵੱਡੇ ਸਾਕੇ ਕਰਕੇ" ਸ਼ਹੀਦੀ ਪਾ ਕੇ ਆਪਣੇ ਪਵਿੱਤਰ ਖ਼ੂਨ ਨਾਲ ਉਸ ਰੁੱਖ ਨੂੰ ਸਦਾ-ਸਦਾ ਲਈ ਹਰਿਆ-ਭਰਿਆ ਕਰ ਦਿੱਤਾ। ਸਾਂਈਂ ਬੁੱਲ੍ਹੇ ਸ਼ਾਹ ਠੀਕ ਹੀ ਇਸ ਅਟੱਲ ਸੱਚਾਈ ਨੂੰ ਇਉਂ ਬਿਆਨ ਕਰਦੇ ਹਨ, "ਨਾ ਕਹੂੰ ਜਬ ਕੀ ਨਾ ਕਹੂੰ ਤਬ ਕੀ। ਬਾਤ ਕਹੂੰ ਅਬ ਕੀ। ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਤੋਂ ਸੁੰਨਤ ਹੋਤੀ ਸਭ ਕੀ।" ਭਾਵ ਸਾਰਾ ਭਾਰਤ ਮੁਕੰਮਲ ਰੂਪ ਵਿਚ ਇਕ ਇਸਲਾਮੀ ਦੇਸ਼ ਹੀ ਹੁੰਦਾ। ਭਾਰਤ ਦੇਸ਼ ਉੱਤੇ ਗੁਰੂਕਿਆਂ ਦਾ ਇਹ ਮਹਾਨ ਅਹਿਸਾਨ ਹੈ। ਪਰਉਪਕਾਰ ਹੈ। ਪਰੰਤੂ ਅਸੀਂ ਅਕ੍ਰਿਤਘਣ ਹਾਂ ਜੋ ਉਨ੍ਹਾਂ ਮਹਾਨ ਲਾਸਾਨੀ ਅਤੇ ਅਦਭੁਤ ਸ਼ਹੀਦਾਂ ਉੱਤੇ ਮਾਣ ਕਰਨ ਦੀ ਥਾਂ ਬਿਲਕੁਲ ਅਭਿੱਜ ਹੀ ਹੋ ਗਏ ਹਾਂ ਸਗੋਂ ਕਈ ਕਿਸਮ ਦੇ ਬੇਲੋੜੇ ਕਿੰਤੂ-ਪ੍ਰੰਤੂ ਘੜ੍ਹਨ ਵਿਚ ਲੱਗੇ ਹੋਏ ਹਾਂ।

ਮਾਤਾ ਗੁਜਰੀ ਜੀ ਦੇ ਪਰਵਾਰ ਦੇ ਕੁਝ ਬੰਦੇ ਅਜੋਕੇ ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਦੇ ਨਗਰ ਲਖਨੌਰ (ਹੁਣ ਲਖਨੌਰ ਸਾਹਿਬ) ਤੋਂ ਜਲੰਧਰ ਲਾਗੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਵਸਾਏ ਨਗਰ ਕਰਤਾਰਪੁਰ ਆ ਵੱਸੇ। ਮਹਾਨਕੋਸ਼ ਦੇ ਰਚੇਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਲਖਨੌਰ ਸਾਹਿਬ ਵਿਖੇ ਮਾਤਾ ਜੀ ਦੇ ਦੂਸਰੇ ਭਰਾਤਾ ਭਾਈ ਮੇਹਰ ਚੰਦ ਇੱਥੇ ਹੀ ਵਸਦੇ ਸਨ। ਪ੍ਰੋ. ਹਰਬੰਸ ਸਿੰਘ ਅਨੁਸਾਰ ਮਾਤਾ ਗੁਜਰੀ ਜੀ ਆਪਣੇ ਚਾਰ ਸਾਲ ਦੇ ਬੇਟੇ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਸਮੇਤ ਭਾਈ ਕਿਰਪਾਲ ਚੰਦ ਅਤੇ ਕੁਝ ਹੋਰ ਸਿੰਘਾਂ ਦੇ ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਆਦੇਸ਼ ਅਨੁਸਾਰ ਪਟਨਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਆਉਂਦਿਆਂ ਹੋਇਆਂ ਆਪਣੇ ਪੁਰਾਣੇ ਪੇਕੇ ਨਗਰ ਲਖਨੌਰ ਵਿਖੇ ਤਕਰੀਬਨ ਛੇ ਮਹੀਨੇ ਲਈ ਰੁਕੇ।

ਮਾਤਾ ਗੁਜਰੀ ਜੀ ਦਾ ਜਨਮ ਨਗਰ ਕਰਤਾਰਪੁਰ ਵਿਖੇ ਗੁਰੂ-ਘਰ ਦੇ ਅਨਿੰਨ ਸੇਵਕ ਭਾਈ ਲਾਲ ਚੰਦ (ਸੁਭੀਖੀਏ ਖੱਤਰੀ) ਦੇ ਗ੍ਰਿਹਿ ਵਿਖੇ ਮਾਤਾ ਬਿਸ਼ਨ ਕੌਰ ਦੀ ਕੁੱਖੋਂ ੧੬੧੯ ਈ: ਵਿਚ ਹੋਇਆ। ਭਾਵੇਂ ਕੁਝ ਇਤਿਹਾਸਕਾਰਾਂ ਵੱਲੋਂ ਵੱਖ-ਵੱਖ ਤਾਰੀਖਾਂ ਦਾ ਵਰਣਨ ਕੀਤਾ ਹੋਇਆ ਹੈ। ਭਵਿੱਖ ਹਮੇਸ਼ਾਂ ਹੀ ਅਣਬੁਝਿਆ ਹੀ ਹੁੰਦਾ ਹੈ। ਕੌਣ ਜਾਣਦਾ ਸੀ ਕਿ ਉਹ ਬੱਚੀ, ਜਿਸ ਨੂੰ ਜਨਮ ਉਪਰੰਤ ਉਸ ਦੇ ਮਾਪਿਆਂ ਵੱਲੋਂ, ਗੁਜਰੀ ਦਾ ਨਾਮ ਦਿੱਤਾ ਗਿਆ ਉਹ ਭਵਿੱਖ ਦੀ ਇਕ ਮਹਾਨ ਸੰਘਰਸ਼ੀ ਇਤਿਹਾਸਿਕ ਸ਼ਖ਼ਸੀਅਤ, ਧਰਮ ਰੱਖਿਅਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਮਹਿਲ (ਧਰਮ ਸੁਪਤਨੀ) ਅਤੇ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਤਿਕਾਰਯੋਗ ਮਾਤਾ ਜੀ ਅਤੇ ਭਾਰਤ ਦੇਸ਼ ਦੀ ਪਹਿਲੀ ਸ਼ਹੀਦ ਇਸਤਰੀ ਹੋਵੇਗੀ ਅਤੇ ਜਿਸ ਦਾ ਜੀਵਨ, ਤਿਆਗ, ਕੁਰਬਾਨੀ ਅਤੇ ਸ਼ਹੀਦੀ ਇਤਿਹਾਸ ਨੂੰ ਇਕ ਨਵਾਂ ਮੋੜ ਦੇਵੇਗੀ ਅਤੇ ਭਾਰਤੀ ਨਾਰੀ ਦੇ ਮਾਨ-ਸਨਮਾਨ ਨੂੰ ਉੱਚਾ ਅਤੇ ਸਤਿਕਾਰਤ ਸਥਾਨ ਪ੍ਰਾਪਤ ਕਰਵਾ ਦੇਵੇਗੀ। ਜਿਸ ਨਾਲ ਭਾਰਤੀ ਨਾਰੀ ਦਾ ਜੀਵਨ ਇਕ ਸਵੈਮਾਣ ਅਤੇ ਗੌਰਵਮਈ

ਅੰਗੜਾਈ ਲੈ ਲਵੇਗਾ।

ਭਾਈ ਲਾਲ ਚੰਦ ਅਤੇ ਮਾਤਾ ਬਿਸ਼ਨ ਕੌਰ ਦੇ ਗੁਰੂ-ਘਰ ਪ੍ਰਤੀ ਪਿਆਰ, ਲਗਾਓ ਦਾ ਪ੍ਰਭਾਵ ਬਾਲੜੀ ਗੁਜਰੀ ਜੀ ਨੇ ਵੀ ਖੂਬ ਕਬੂਲਿਆ। ਆਮ ਤੌਰ 'ਤੇ ਵੇਖਿਆ ਜਾਂਦਾ ਹੈ ਕਿ ਘਰ ਅੰਦਰ ਜਵਾਨ ਹੋ ਰਹੀ ਲੜਕੀ ਨੂੰ ਵੇਖਦਿਆਂ ਮਾਪੇ ਉਸ ਦੇ ਵਿਆਹ ਬਾਰੇ ਸੋਚਣ ਲੱਗ ਪੈਂਦੇ ਹਨ। ਭਾਈ ਲਾਲ ਚੰਦ ਦੇ ਪਰਵਾਰ ਵਿਚ ਵੀ ਇਵੇਂ ਹੀ ਹੋਇਆ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਪੁੱਤਰ ਸੂਰਜ ਮੱਲ ਦਾ ਅਨੰਦ ਕਾਰਜ ਵੀ ਕਰਤਾਰਪੁਰ ਸਾਹਿਬ ਹੀ ਹੋਇਆ ਸੀ ਅਤੇ ਤੇਗ ਮੱਲ (ਸ੍ਰੀ ਗੁਰੂ ਤੇਗ ਬਹਾਦਰ ਸਾਹਿਬ) ਵੀ ਬਰਾਤ ਨਾਲ ਆਏ ਸਨ। ਭਾਈ ਲਾਲ ਚੰਦ ਤੇ ਮਾਤਾ ਬਿਸ਼ਨ ਕੌਰ ਨੂੰ ਤੇਗ ਮੱਲ ਜੀ ਆਪਣੀ ਬੇਟੀ ਲਈ ਇਕ ਯੋਗ ਵਰ ਜਾਪਿਆ ਭਾਵੇਂ ਤੇਗ ਮੱਲ ਜੀ ਦੀ ਉਮਰ ਗੁਜਰੀ ਜੀ ਨਾਲੋਂ ਦੋ ਸਾਲ ਛੋਟੀ ਸੀ, ਪਰੰਤੂ ਉਨ੍ਹਾਂ ਨੇ ਆਪਣੇ ਮਨ ਦੀ ਇੱਛਾ ਸਤਿਗੁਰੂ ਜੀ ਪਾਸ ਬੜੀ ਨਿਮਰਤਾ ਨਾਲ ਪੇਸ਼ ਕੀਤੀ। ਗੁਰੂ ਸਾਹਿਬ ਨੇ ਗੁਰੂ-ਘਰ ਦੇ ਅਨਿੰਨ ਸੇਵਕ ਪਰਵਾਰ ਦੀ ਪੇਸ਼ਕਸ਼ ਪ੍ਰਵਾਨ ਕਰ ਲਈ ਅਤੇ ਗੁਜਰੀ ਜੀ ਦੀ ਤੇਗ ਮੱਲ ਜੀ ਨਾਲ ਮੰਗਣੀ ਦੀ ਰਸਮ ਕੀਤੀ ਗਈ। ਇਸ ਤਰ੍ਹਾਂ ਦੋਹਾਂ ਦੇ ਦੰਪਤੀ ਜੀਵਨ ਦੀ ਅਰੰਭਿਕ ਸਮਾਜਿਕ ਕਾਰਵਾਈ ਸੰਪੰਨ ਹੋ ਗਈ। ਕੁਝ ਸਮਾਂ ਬੀਤਣ ਉਪਰੰਤ ਸਮੇਂ ਦੇ ਰੀਤੀ ਰਿਵਾਜਾਂ ਅਨੁਸਾਰ ਮਾਤਾ ਗੁਜਰੀ ਜੀ ਦਾ ਅਨੰਦ ਕਾਰਜ ਛੇਵੇਂ ਪਾਤਸ਼ਾਹ ਦਲ ਭੰਜਨ ਗੁਰ ਸੂਰਮਾ, ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਮਾਤਾ ਨਾਨਕੀ ਜੀ ਦੇ ਸਪੁੱਤਰ ਤੇਗ ਮੱਲ (ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ) ਨਾਲ ੧੬੩੨ ਈ: ਵਿਚ ਹੋਇਆ। ਇਸ ਤਰ੍ਹਾਂ ਇਕ ਕਿਰਤੀ ਸਿੱਖ ਸੇਵਕ ਦੀ ਪੁੱਤਰੀ ਨਾਲ ਗੁਰੂ ਸਾਹਿਬ ਦੇ ਬੇਟੇ ਨਾਲ ਅਨੰਦ ਕਾਰਜ ਹੋਣਾ ਸਮਾਜਿਕ ਪੱਖੋਂ ਅਤਿਅੰਤ ਮਹੱਤਵ ਰੱਖਦਾ ਹੈ ਕਿਉਂਕਿ ਭਾਰਤੀ ਸਮਾਜ ਤਾਂ ਊਚ-ਨੀਚ, ਗਰੀਬ-ਅਮੀਰ, ਗੁਰੂ-ਚੇਲੇ, ਛੂਤ-ਛਾਤ ਆਦਿ ਦੀਆਂ ਗੈਰ-ਕੁਦਰਤੀ ਵੰਡਾਂ ਕਾਰਨ ਲੀਰੋ ਲੀਰ ਹੋਇਆ ਪਿਆ ਸੀ। ਅਨੰਦ ਕਾਰਜ ਉਪਰੰਤ ਭਾਈ ਲਾਲ ਚੰਦ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ ਗਰੀਬ ਕਿਰਤੀ ਹੋਣ ਕਾਰਨ ਗੁਰੂ ਜੀ ਦੇ ਵੱਡੇ ਰੁਤਬੇ ਮੁਤਾਬਕ ਉਨ੍ਹਾਂ ਦੀ ਕੋਈ ਯੋਗ ਟਹਿਲ ਸੇਵਾ ਨਹੀਂ ਕਰ ਸਕਿਆ ਹੈ ਅਤੇ ਨਾ ਹੀ ਆਪਣੀ ਧੀ ਨੂੰ ਕੋਈ ਦਾਜ-ਦਹੇਜ ਹੀ ਦੇ ਸਕਿਆ ਹੈ। ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਭਾਈ ਲਾਲ ਚੰਦ ਨੂੰ ਆਪਣੀ ਗਲਵਕੜੀ ਵਿਚ ਲੈ ਕੇ ਉਸ ਦਾ ਧੰਨਵਾਦ ਕੀਤਾ ਕਿਉਂਕਿ ਉਸ ਨੇ ਆਪਣੀ ਬੇਟੀ ਗੁਰੂ ਪਰਵਾਰ ਦੀ ਝੋਲੀ ਵਿਚ ਪਾਈ ਸੀ। ਗੁਰੂ ਜੀ ਨੇ ਫੁਰਮਾਇਆ:

*ਲਾਲ ਚੰਦ! ਤੁਮ ਕੀਨੋ ਸ਼ਕਲ ਵਿਸਾਲਾ।*
*ਜਿਨ ਤਨੁਜਾ ਅਰਪਨ ਕੀਨੋ।*
*ਕਯਾ ਪਾਛੈ ਤਿਨ ਰਖ ਲੀਨੋ।*

ਗੁਰਬਾਣੀ ਵੀ ਸਾਨੂੰ ਦਾਜ-ਦਹੇਜ ਬਾਰੇ ਸਪੱਸ਼ਟ ਰੂਪ ਵਿਚ ਚਾਨਣ ਪਾਉਂਦੀ ਹੈ

ਕਿ ਕਿਸ ਤਰ੍ਹਾਂ ਦਾ ਦਾਜ-ਦਹੇਜ ਹਰ ਮਾਤਾ-ਪਿਤਾ ਨੂੰ ਆਪਣੀ ਲਾਡਲੀ ਧੀ ਨੂੰ ਦੇਣਾ ਚਾਹੀਦਾ ਹੈ। ਧਨ-ਦੌਲਤ ਆਦਿ ਵਾਲੇ ਦਾਜ-ਦਹੇਜ ਨੂੰ ਗੁਰਮਤਿ ਪ੍ਰਵਾਨ ਨਹੀਂ ਕਰਦੀ ਸਗੋਂ ਇਸ ਨੂੰ ਮਨੁੱਖ ਦੀ ਹਉਮੈ ਅਤੇ ਹੰਕਾਰ ਦਾ ਪ੍ਰਤੀਕ ਹੀ ਸਮਝਦੀ ਹੈ। ਗੁਰਵਾਕ ਹੈ, "ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥" ਅਤੇ ਧਨ-ਦੌਲਤ ਵਾਲੇ ਦਾਜ ਬਾਰੇ ਇਉਂ ਫੁਰਮਾਇਆ ਹੈ, "ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥" ਮਾਤਾ ਗੁਜਰੀ ਜੀ ਦੇ ਜੀਵਨ ਦੇ ਗਹਿਣੇ ਸਨ, "ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥" ਅਤੇ "ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥" ਹਰ ਔਰਤ ਦਾ ਅਸਲ ਵਿਚ ਇਹ ਸਭ ਤੋਂ ਉੱਤਮ ਦਾਜ-ਦਹੇਜ ਹੈ ਜੋ ਸਾਰੇ ਪਰਵਾਰ ਲਈ ਸਦਾ ਸੁਖਦਾਈ ਹੁੰਦੇ ਹਨ।

ਅੱਜ ਦੇ ਦਾਜ-ਦਹੇਜ ਦੇ ਲੋਭੀਆਂ ਲਈ, ਜਿਹੜੇ ਦਾਜ-ਦਹੇਜ ਦੀ ਲਾਲਸਾ ਕਾਰਨ ਨੌਜੁਆਨ ਬੱਚੀਆਂ ਨੂੰ ਤੰਗ-ਪ੍ਰੇਸ਼ਾਨ ਕਰਦੇ ਹਨ ਅਤੇ ਮੌਤ ਦੇ ਮੂੰਹ ਵਿਚ ਉਤਾਰ ਰਹੇ ਹਨ। ਲੜਕੇ ਅਤੇ ਉਨ੍ਹਾਂ ਦੇ ਮਾਪਿਆਂ ਲਈ ਜਿਹੜੇ ਨੌਜੁਆਨ ਬੱਚਿਆਂ ਦੀਆਂ ਜ਼ਿੰਦਗੀਆਂ ਨਾਲ ਖਿਲਵਾੜ ਕਰ ਰਹੇ ਹਨ, ਲਈ ਇਕ ਬਹੁਤ ਵੱਡਾ ਸਬਕ ਹੈ। ਸਮਾਜ ਅੰਦਰ ਅਜੋਕੇ ਸਮੇਂ ਤਕਰੀਬਨ ੩੦ ਫੀਸਦੀ ਵਿਆਹ ਟੁੱਟ ਰਹੇ ਹਨ ਅਤੇ ਅਨੇਕਾਂ ਜੋੜੇ ਤਲਾਕ ਅਤੇ ਦਾਜ-ਦਹੇਜ ਦੇ ਕੇਸਾਂ ਵਿਚ ਉਲਝੇ ਹੋਏ ਅਦਾਲਤਾਂ ਵਿਚ ਆਪਣੀਆਂ ਜ਼ਿੰਦਗੀਆਂ ਬਰਬਾਦ ਕਰ ਰਹੇ ਹਨ।

ਭਾਈ ਲਾਲ ਚੰਦ ਅਤੇ ਮਾਤਾ ਬਿਸ਼ਨ ਕੌਰ ਨੇ ਆਪਣਾ ਮਾਪਿਆਂ ਵਾਲਾ ਫਰਜ਼ ਨਿਭਾਉਂਦਿਆਂ ਡੋਲੀ ਵਿਚ ਆਪਣੀ ਬੇਟੀ ਨੂੰ ਬਿਠਾਉਣ ਤੋਂ ਪਹਿਲਾਂ ਇਉਂ ਸਿੱਖਿਆ ਦਿੱਤੀ:-

*ਪਤਿ ਸਮ ਈਸ ਪਛਾਨ ਕੈ ਤੈ ਪੁਤਰੀ ਕਰ ਸੇਵਾ।*
*ਪਤਿ ਪਰਮੇਸਰ ਜਾਨੀਏ, ਔਰ ਤੁਛ ਲਖ ਟੇਵਾ।*

ਨਵਦੰਪਤੀ ਦੇ ਜੀਵਨ ਦੀ ਸਫਲਤਾ ਲਈ ਮਾਪਿਆਂ ਦੀ ਸਿੱਖਿਆ ਹਮੇਸ਼ਾਂ ਹੀ ਇਕ ਵਰਦਾਨ ਹੁੰਦੀ ਹੈ। ਅਜੋਕੇ ਤਣਾਅ ਭਰਪੂਰ ਸਮੇਂ ਜਦੋਂ ਆਪਸੀ ਰਿਸ਼ਤੇ ਤਿੜਕ ਰਹੇ ਹਨ, ਵਿਆਹ ਟੁੱਟ ਰਹੇ ਹਨ, ਆਪਸੀ ਵਿਸ਼ਵਾਸ ਤੇ ਸਤਿਕਾਰ ਡੋਲ ਰਿਹਾ ਹੈ। ਅਜਿਹੀ ਸਿੱਖਿਆ ਅਤੀ ਲਾਭਦਾਇਕ ਸਿੱਧ ਹੋ ਸਕਦੀ ਹੈ। ਇਸ ਦੇ ਨਾਲ ਹੀ ਸਹੁਰੇ ਪਰਵਾਰ ਵੱਲੋਂ ਵੀ ਆਪਣੀ ਨੂੰਹ ਨੂੰ ਆਪਣੀ ਧੀ ਵਾਲਾ ਪਿਆਰ ਅਤੇ ਸਨੇਹ ਦੇਣਾ ਲਾਜ਼ਮੀ ਹੈ। ਭਾਵ ਨੂੰਹ ਨੂੰ ਬਿਗਾਨੀ ਧੀ ਨਹੀਂ ਸਗੋਂ ਆਪਣੀ ਧੀ ਅਤੇ ਉਸ ਘਰ ਦੀ ਭਵਿੱਖੀ ਮਾਲਕ ਸਮਝਿਆ ਜਾਣਾ ਚਾਹੀਦਾ ਹੈ। ਗੁਰਮਤਿ ਲੜਕੇ-ਲੜਕੀ ਤਥਾ ਮਰਦ-ਔਰਤ ਵਿਚ ਅੰਤਰ ਨਹੀਂ ਸਮਝਦੀ। ਦੋਵੇਂ ਸਮਾਨ ਸਨਮਾਨ ਤੇ ਸਤਿਕਾਰ ਅਤੇ ਅਧਿਕਾਰ ਦੇ ਹੱਕਦਾਰ ਹਨ। ਸਗੋਂ ਗੁਰਮਤਿ ਤਾਂ ਇਸ ਮਿਲਾਪ ਨੂੰ ਇਲਾਹੀ ਹੁਕਮ ਅਨੁਸਾਰ ਹੋਇਆ ਰੂਹਾਨੀ ਮਿਲਾਪ ਸਮਝਦੀ ਹੈ ਅਤੇ ਦੰਪਤੀ ਨੂੰ "ਏਕ ਜੋਤਿ

ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥ " ਵਾਲਾ ਜੀਵਨ ਬਤੀਤ ਕਰਨ ਦੀ ਸਿੱਖਿਆ ਦਿੰਦੀ ਹੈ ਜੋ ਸਮਾਜਿਕ ਜੀਵਨ ਲਈ ਇਕ ਅਨਮੋਲ ਮਾਰਗ ਹੈ। ਜਿਸ ਵਿਚ ਝਗੜਿਆਂ-ਝਮੇਲਿਆਂ ਦੀ ਕੋਈ ਥਾਂ ਨਹੀਂ ਹੈ।

ਅਨੰਦ ਕਾਰਜ ਤੋਂ ਬਾਅਦ ਮਾਤਾ ਗੁਜਰੀ ਜੀ ਆਪਣੇ ਪਤੀ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਆਪਣੇ ਸਹੁਰੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸੱਸ ਮਾਤਾ ਨਾਨਕੀ ਜੀ ਦੀ ਸੇਵਾ ਵਿਚ ਲੀਨ ਹੋ ਗਏ। ਮਾਤਾ ਗੁਜਰੀ ਜੀ ਦੇ ਜੀਵਨ ਅਤੇ ਸੁਭਾਅ ਉੱਤੇ ਇਹ ਗੁਰਵਾਕ ਬਿਲਕੁਲ ਢੁੱਕਦਾ ਹੈ। "ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥" ਅਤੇ "ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ॥ ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥" ਮਾਤਾ ਨਾਨਕੀ ਜੀ ਨੇ ਵੀ ਜਿੱਥੇ ਆਪਣੀ ਨਵੀਂ ਨਿਵੇਕਲੀ ਨੂੰਹ ਰਾਣੀ ਨੂੰ ਮਾਤਾ ਵਾਲਾ ਪਿਆਰ ਦਿੱਤਾ ਉੱਥੇ ਗੁਰੂ-ਪਰਵਾਰ ਤੇ ਗੁਰੂ-ਘਰ ਦੀ ਸਾਰੀ ਮਰਯਾਦਾ ਵਿਚ ਪਰਪੱਕ ਕੀਤਾ। ਥੋੜੇ ਸਮੇਂ ਵਿਚ ਹੀ ਇਸ ਸੁੰਦਰ, ਸੁਹਿਰਦ, ਸਿਆਣੀ, ਨਿਮਰਤਾ ਭਰਪੂਰ ਗੁਜਰੀ ਜੀ ਨੇ ਸਭ ਕੁਝ ਗ੍ਰਹਿਣ ਕਰ ਲਿਆ। ਆਪਣੀ ਸੱਸ ਮਾਤਾ ਨਾਨਕੀ ਜੀ ਤੋਂ ਉਨ੍ਹਾਂ ਦੇ "ਸਹੁਰੇ-ਪਿਤਾ" ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਅਤੇ ਸ਼ਹੀਦੀ ਉਪਰੰਤ ਦੇ ਗੁਰੂ-ਘਰ ਦੇ ਸਾਰੇ ਹਾਲਾਤ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਕਾਇਮ ਕੀਤੀ ਗਈ ਗੁਰੂ-ਘਰ ਦੀ ਮਰਯਾਦਾ, ਮਾਤਾ ਨਾਨਕੀ ਜੀ ਵੱਲੋਂ ਆਪਣੀ ਸੱਸ ਮਾਤਾ "ਮਾਤਾ ਗੰਗਾ ਜੀ ਦੀ ਦਿਲ-ਜਾਨ ਤੇ ਲਗਨ ਨਾਲ ਕੀਤੀ ਸੇਵਾ ਬਾਰੇ ਜਾਣ ਕੇ ਮਾਤਾ ਗੁਜਰੀ ਜੀ ਦਾ ਆਤਮਿਕ ਬਲ ਹੋਰ ਵੀ ਦ੍ਰਿੜ੍ਹਤਾ ਅਤੇ ਸਿਦਕਦਿਲੀ ਵਾਲਾ ਹੋ ਗਿਆ ਸੀ। ਹੁਣ ਉਹ ਕਿਸੇ ਭਿਅੰਕਰ ਤੋਂ ਭਿਅੰਕਰ ਸੰਕਟਮਈ ਹਾਲਾਤ ਦਾ ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਮੁਕਾਬਲੇ ਦੇ ਸਮਰੱਥ ਹੋ ਗਈ ਸੀ ਜੋ ਉਸ ਦੇ ਭਵਿੱਖ ਦੇ ਹਾਲਾਤ ਨੇ ਸਪੱਸ਼ਟ ਕਰ ਦਿੱਤਾ। ਭਾਵੇਂ ਭਵਿੱਖ ਬਾਰੇ ਤਾਂ ਪਤਾ ਨਹੀਂ ਸੀ ਕਿ ਉਨ੍ਹਾਂ ਨੂੰ ਇਸ ਨਾਲੋਂ ਵੀ ਕਠਿਨ ਸਮਾਂ ਵੇਖਣਾ ਪਵੇਗਾ। ਹਾਂ! ਇਹ ਨਿਸਚਿਤ ਹੈ ਕਿ ਸਾਡਾ ਚੰਗਾ ਜਾਂ ਮਾੜਾ ਵਿਰਸਾ ਸਾਡੇ ਭਵਿੱਖ ਨੂੰ ਪ੍ਰਭਾਵਿਤ ਜ਼ਰੂਰ ਕਰਦਾ ਹੈ। ਮਾਤਾ ਨਾਨਕੀ ਜੀ ਦੀ ਸੇਵਾ ਵਿਚ ਵਿਚਰਦਿਆਂ ਸਿਮਰਨ ਵਿਚ ਲੀਨ ਹੁੰਦੇ ਅਤੇ ਇਸ ਤਰ੍ਹਾਂ ਕਰਦਿਆਂ ਗੁਜਰੀ ਜੀ ਸੱਚਮੁੱਚ ਹੀ "ਸੇਵਾ ਤੇ ਸਿਮਰਨ" ਦੇ ਮੁਜੱਸਮਾ "ਨਿਜ ਭਗਤੀ ਸੀਲਵੰਤੀ ਨਾਰਿ॥ ਰੂਪਿ ਅਨੂਪ ਪੂਰੀ ਆਚਾਰਿ ॥" ਬਣ ਗਏ। ਮਾਤਾ ਗੁਜਰੀ ਜੀ ਸਾਹਮਣੇ ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਦਾ "ਆਦਿ ਸਚ" "ਪਰਮਸਤਿ" ਨੂੰ ਪੂਰਨ ਰੂਪ ਵਿਚ ਸਮਰਪਤਿ ਹੋ ਕੇ ਉਸ ਦੀ ਸੁਆਸ-ਸੁਆਸ ਅਰਾਧਨਾ ਕਰਨ ਵਾਲਾ ਮਹਾਨ ਉਪਦੇਸ਼ ਸੀ। ਗੁਰਵਾਕ ਹੈ:-

*ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ*
*ਪਰਤਖਿ ਸਤੇ ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ॥* (ਪੰਨਾ ੧੩੧੫)

ਚਲਦਾ... ■

# ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ

-ਡਾ. ਪਰਮਵੀਰ ਸਿੰਘ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਾਜੇ ਖਾਲਸਾ ਪੰਥ ਵਿਚ ਬਾਬਾ ਬੰਦਾ ਸਿੰਘ ਬਹਾਦਰ ਇਕ ਅਜਿਹਾ ਅਨਮੋਲ ਹੀਰਾ ਹੈ, ਜਿਸ ਨੇ ਗੁਰੂ ਜੀ ਦੇ ਦਰਸਾਏ ਮਾਰਗ 'ਤੇ ਚੱਲਦੇ ਹੋਏ ਆਪਣੀ ਸ਼ਹਾਦਤ ਦੇ ਦਿੱਤੀ, ਪਰ ਜ਼ਾਲਮ ਹਕੂਮਤ ਦੀ ਈਨ ਨਾ ਮੰਨੀ। ਖਾਲਸਾ ਜਥੇਬੰਦੀ ਵਿਚ ਸ਼ਾਮਲ ਹੋ ਕੇ ਇਸ ਜਰਨੈਲ ਨੇ ਕਹਿੰਦੇ-ਕਹਾਉਂਦੇ ਮੁਗ਼ਲ ਜਾਬਰਾਂ ਦੇ ਮੂੰਹ ਮੋੜ ਦਿੱਤੇ ਅਤੇ ਆਪਣੇ ਅੰਤਮ ਸਮੇਂ ਤਕ ਉਨ੍ਹਾਂ ਕਦਰਾਂ-ਕੀਮਤਾਂ ਦੀ ਬਹਾਲੀ ਲਈ ਜੱਦੋ-ਜਹਿਦ ਕਰਦਾ ਰਿਹਾ, ਜਿਨ੍ਹਾਂ ਦੀ ਰਾਖੀ ਵਾਸਤੇ ਗੁਰੂ ਜੀ ਨੇ ਉਸ ਨੂੰ ਥਾਪੜਾ ਦਿੱਤਾ ਸੀ। ਦੱਖਣ ਤੋਂ ਚੱਲ ਕੇ ਪੰਜਾਬ ਵਿਚ ਆਏ ਇਸ ਜਰਨੈਲ ਨੂੰ ਸਿੱਖ ਇਤਿਹਾਸ ਵਿਚ ਇਕ ਯੋਧੇ ਦੇ ਤੌਰ 'ਤੇ ਜਾਣਿਆ ਜਾਂਦਾ ਹੈ, ਜਿਸ ਦੇ ਆਉਣ 'ਤੇ ਇਸ ਧਰਤੀ ਦੇ ਆਮ ਲੋਕਾਂ ਨੂੰ ਸੁਖ ਅਤੇ ਸ਼ਾਂਤੀ ਦਾ ਜਿਉਣਾ ਨਸੀਬ ਹੋਇਆ।

ਬਾਬਾ ਬੰਦਾ ਸਿੰਘ ਬਹਾਦਰ ਦਾ ਮੁੱਢਲਾ ਜੀਵਨ ਇਕ ਆਮ ਕਿਸਾਨ ਪਰਵਾਰ ਵਿਚ ਬੀਤਿਆ। ਕਸ਼ਮੀਰ ਪ੍ਰਾਂਤ- ਵਿਚ ਰਾਮਦੇਵ ਰਾਜਪੂਤ ਦੇ ਘਰ ੧੬੭੦ ਈ: ਵਿਚ ਜਨਮੇ ਇਸ ਬੱਚੇ ਦਾ ਨਾਂ ਲਛਮਣ ਦੇਵ ਰੱਖਿਆ ਗਿਆ। ਕੋਮਲ ਹਿਰਦੇ ਵਾਲੇ ਇਸ ਬੱਚੇ ਨੂੰ ਸ਼ਿਕਾਰ ਦਾ ਸ਼ੌਂਕ ਸੀ। ਇਸੇ ਸ਼ੌਂਕ ਕਾਰਨ ਉਸ ਦੇ ਜੀਵਨ ਵਿਚ ਬਦਲਾਉ ਆਇਆ ਅਤੇ ਉਸ ਨੇ ਇਕ ਸਾਧੂ ਦਾ ਰੂਪ ਧਾਰਨ ਕਰ ਲਿਆ। ਕਿਹਾ ਜਾਂਦਾ ਹੈ ਇਕ ਵਾਰ ਉਸ ਨੇ ਹਿਰਨੀ ਦਾ ਸ਼ਿਕਾਰ ਕੀਤਾ ਜਿਸ ਦੇ ਪੇਟ ਵਿੱਚੋਂ ਨਿਕਲੇ ਬੱਚਿਆਂ ਦੁਆਰਾ ਉਸ ਦੇ ਸਾਹਮਣੇ ਦਮ ਤੋੜਨ ਦੀ ਘਟਨਾ ਉਸ ਦਾ ਕੋਮਲ ਮਨ ਬਦਲਣ ਲਈ ਕਾਫ਼ੀ ਸੀ। ਇਕ ਸ਼ਿਕਾਰੀ ਦੀ ਜ਼ਿੰਦਗੀ ਵਿਚ ਅਜਿਹੀਆਂ ਘਟਨਾਵਾਂ ਦਾ ਵਾਪਰਨਾ ਆਮ ਗੱਲ ਹੁੰਦੀ ਹੈ ਅਤੇ ਇਹੋ ਜਿਹੇ ਕਾਰਨਾਮੇ ਸ਼ਿਕਾਰੀ ਦੀ ਤੀਰ-ਅੰਦਾਜ਼ੀ ਅਤੇ ਸ਼ਿਕਾਰ ਕਰਨ ਦੇ ਢੰਗ ਤਰੀਕਿਆਂ ਵਿਚ ਪ੍ਰਪੱਕਤਾ ਲਿਆਉਣ ਵਿਚ ਸਹਾਈ ਹੁੰਦੇ ਹਨ। ਪਰ ਇੱਥੇ ਇਸ ਤੋਂ ਉਲਟ ਅਸਰ ਵੇਖਣ ਨੂੰ ਮਿਲਦਾ ਹੈ ਕਿ ਇਕ ਸ਼ਿਕਾਰ ਹੋਇਆ ਜਾਨਵਰ ਵਿਅਕਤੀ ਦੀ ਪੂਰਨ ਤੌਰ 'ਤੇ ਜ਼ਿੰਦਗੀ ਹੀ ਬਦਲ ਰਿਹਾ ਹੈ ਜੋ ਕਿ ਵਿਅਕਤੀ ਅੰਦਰ ਕਠੋਰਤਾ ਦੀ ਜਗ੍ਹਾ ਕੋਮਲਤਾ ਦੇ ਗੁਣ ਉਭਾਰਨ ਵਿਚ ਸਫਲ ਰਿਹਾ। ਇਸ ਘਟਨਾ ਤੋਂ ਬਾਅਦ ਉਹ ਸਾਧੂਆਂ ਦੀ ਸੰਗਤ ਕਰਨ ਲੱਗਾ। ਸਾਧੂਆਂ ਦੀ ਮੰਡਲੀ ਨਾਲ ਲਛਮਣ ਦੇਵ ਕਈ ਥਾਈਂ ਘੁੰਮਦਾ ਰਿਹਾ ਅਤੇ ਤਪ ਸਾਧਨਾਵਾਂ ਰਾਹੀਂ ਅਧਿਆਤਮਿਕ ਉੱਚਤਾ ਪ੍ਰਾਪਤ ਕਰਨ ਦੇ ਯਤਨਾਂ ਵਿਚ ਲੱਗਾ

* ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨

ਰਹਿੰਦਾ। ਸਾਧੂ ਮੰਡਲੀ ਨਾਲ ਹੀ ਲਛਮਣ ਦੇਵ ਬਾਬਾ ਰਾਮ ਥੰਮਣ ਦੇ ਡੇਰੇ ਵਿਚ ਕਸੂਰ ਪਹੁੰਚਿਆ।[੧] ਇੱਥੇ ਕੁਝ ਸਮਾਂ ਟਿਕਣ ਤੋਂ ਬਾਅਦ ਉਹ ਰਾਮਦਾਸ ਸਾਧੂ ਦੀ ਸੰਗਤ ਵਿਚ ਦੱਖਣ ਵੱਲ ਚੱਲ ਪਿਆ। ਕਈ ਸਾਲ ਪੰਚਬਟੀ ਦੇ ਸਥਾਨ ਉੱਤੇ ਤਪੱਸਿਆ ਕੀਤੀ ਤੇ ਫਿਰ ਨੰਦੇੜ ਵਿਚ ਗੋਦਾਵਰੀ ਨਦੀ ਦੇ ਕੰਢੇ 'ਤੇ ਆਪਣਾ ਡੇਰਾ ਬਣਾ ਲਿਆ। ਇੱਥੇ ਹੀ ਉਸ ਦਾ ਮਿਲਾਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ ਜਿਨ੍ਹਾਂ ਨੇ ਉਸ ਦਾ ਮਨ ਬਦਲ ਦਿੱਤਾ। ਗੁਰੂ ਸਾਹਿਬ ਵੀ ਇਹੀ ਚਾਹੁੰਦੇ ਸਨ ਕਿ ਇਸ ਨੂੰ ਸਿੱਧੇ ਰਾਹ ਪਾ ਕੇ ਇਸ ਤੋਂ ਸਮਾਜ ਅਤੇ ਲੋਕ ਕਲਿਆਣ ਦੇ ਕੰਮ ਲਏ ਜਾਣ। ਇੱਥੇ ਬੈਰਾਗੀਆਂ ਦੀ ਜਮਾਤ ਵਿਚ ਸ਼ਾਮਲ ਹੋ ਗਿਆ ਤੇ ਉਸ ਦਾ ਨਾਮ ਮਾਧੋ ਦਾਸ ਰੱਖ ਦਿੱਤਾ ਗਿਆ। ਉਨ੍ਹਾਂ ਨੇ ਮਾਧੋ ਦਾਸ ਵਿਚ ਉਹ ਸਭ ਗੁਣ ਵੇਖੇ ਸਨ, ਜੋ ਇਕ ਸੱਚੇ ਸੰਤ-ਸਿਪਾਹੀ ਵਿਚ ਹੋ ਸਕਦੇ ਹਨ ਪਰ ਮਾਧੋ ਦਾਸ ਆਪਣੀ ਹਉਮੈ ਵੱਸ ਆਪਣੇ ਇਨ੍ਹਾਂ ਗੁਣਾਂ ਤੋਂ ਅਨਜਾਣ ਸੀ, ਇਸੇ ਕਰਕੇ ਉਹ ਰਿਧੀਆਂ-ਸਿਧੀਆਂ ਦੀ ਪ੍ਰਾਪਤੀ 'ਤੇ ਹੀ ਖੁਸ਼ ਸੀ। ਪਰ ਗੁਰੂ ਜੀ ਨੇ ਉਸ ਨੂੰ ਲੋਕ ਕਲਿਆਣ ਦਾ ਇਕ ਨਵਾਂ ਰਾਹ ਵਿਖਾਇਆ, ਜਿਸ ਨਾਲ ਬਾਬਾ ਬੰਦਾ ਸਿੰਘ ਦੀ ਸ਼ਖ਼ਸੀਅਤ ਵਿਚ ਨਵੇਂ ਗੁਣਾਂ ਦਾ ਸੰਚਾਰ ਹੋਇਆ। ਉਹ ਵਿਅਕਤੀ ਜਿਹੜਾ ਪਹਿਲਾਂ ਹਰ ਆਮ ਖਾਸ ਨਾਲ ਮਸ਼ਕਰੀਆਂ ਕਰਦਾ ਸੀ, ਹੁਣ ਗੁਰੂ ਦਾ ਪੱਕਾ ਸਿੱਖ ਬਣ ਕੇ ਧਰਮ ਰੱਖਿਅਕ ਦੇ ਤੌਰ 'ਤੇ ਸਾਹਮਣੇ ਆਇਆ। ਜ਼ਾਲਮਾਂ ਨੂੰ ਸੋਧਣ ਦਾ ਜੋ ਅਸ਼ੀਰਵਾਦ ਉਸ ਨੂੰ ਗੁਰੂ ਸਾਹਿਬ ਤੋਂ ਮਿਲਿਆ ਉਸ ਨਾਲ ਉਸ ਦੀ ਸ਼ਖ਼ਸੀਅਤ ਦਾ ਇਕ ਨਵਾਂ ਰੂਪ ਵੇਖਣ ਨੂੰ ਮਿਲਿਆ। ਗੁਰੂ ਜੀ ਨੇ ਉਸ ਦੀ ਸ਼ਖ਼ਸੀਅਤ ਨੂੰ ਪੂਰਨ ਤੌਰ 'ਤੇ ਤਬਦੀਲ ਕਰਦੇ ਹੋਏ ਉਸ ਨੂੰ 'ਖੰਡੇ ਦੀ ਪਾਹੁਲ' ਬਖਸ਼ੀ। ਇਸ ਬਖ਼ਸ਼ਿਸ਼ ਤੋਂ ਬਾਅਦ ਉਹ ਖਾਲਸਾ ਜਥੇਬੰਦੀ ਦਾ ਅੰਗ ਬਣ ਗਿਆ। ਇਸ ਘਟਨਾ 'ਤੇ ਟਿੱਪਣੀ ਕਰਦੇ ਹੋਏ ਭਾਈ ਸਰੂਪ ਸਿੰਘ ਕੌਸ਼ਿਸ਼ ਦੱਸਦਾ ਹੈ ਕਿ "ਸਤਿਗੁਰਾਂ ਆਪਨੇ ਦਸਤ ਮੁਬਾਰਕ ਸੇ ਕੰਘਾ, ਕਰਦ, ਕੜਾ ਤੇ ਕੱਛਾ ਪਹਿਨਾਏ। ਸਿਰ ਤੇ ਛੋਟੀ ਦਸਤਾਰ-ਕੇਸਕੀ ਸਜਾ ਬੈਰਾਗੀ ਸੇ ਸਿੰਘ ਰੂਪ ਮੈਂ ਲੈ ਆਂਦਾ। ਮਾਧੋ ਦਾਸ ਢਾਲਾ, ਸ੍ਰੀ ਸਾਹਿਬ ਗਾਤਰੇ ਸਜਾ ਨੇਜਾ ਪਕਰ ਗੁਰੂ ਜੀ ਸੇ ਨਮਸਕਾਰ ਕਰ ਕੇ ਸਾਮ੍ਹੇ ਖਲਾ ਹੋਇ ਗਿਆ। ਸਤਿਗੁਰਾਂ ਇਸੇ ਭਾਈ ਦਯਾ ਸਿੰਘ ਆਦਿ ਸਿੱਖਾਂ ਕੋ ਗੈਲ ਲੈ ਆਪਨੇ ਪਾਵਨ ਹਾਥੋਂ ਸੇ 'ਖੰਡੇ ਕੀ ਪਾਹੁਲ' ਦੇ ਕੇ ਬੈਰਾਗੀ ਸੇ ਸਿੰਘ ਸਜਾ ਦਿੱਤਾ। ਸ੍ਰੀ ਮੁਖ ਥੀਂ ਮਾਧੋ ਦਾਸ ਸੇ ਬੰਦਾ ਸਿੰਘ ਨਾਮ ਰਾਖਾ, ਸਿੰਘਾਂ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਗੁੰਜਾ ਦਿੱਤਾ।"[੨] ਇੱਥੋਂ ਬਾਬਾ ਬੰਦਾ ਸਿੰਘ ਦਾ ਪੰਥਕ ਜੀਵਨ ਅਰੰਭ ਹੁੰਦਾ ਹੈ, ਜਿਸ ਨਾਲ ਦੁਨੀਆ ਦੇ ਇਤਿਹਾਸ ਵਿਚ ਪ੍ਰਮੁੱਖ ਸਿੱਖ ਦੇ ਤੌਰ 'ਤੇ ਉਜਾਗਰ ਹੋ ਕੇ ਸਾਹਮਣੇ ਆਇਆ।

ਗੁਰੂ ਜੀ ਨੇ ਉਸ ਨੂੰ ਸੰਤ ਦੇ ਨਾਲ-ਨਾਲ ਸਿਪਾਹੀ ਬਣਨ ਦੀ ਪ੍ਰੇਰਨਾ ਦੇ ਕੇ ਉਸ ਅੰਦਰ ਬਚਪਨ ਦੀਆਂ ਰੁਚੀਆਂ ਅਤੇ ਪ੍ਰਵ੍ਰਿਤੀਆਂ ਨੂੰ ਉਜਾਗਰ ਕਰਦੇ ਹੋਏ, ਉਸ ਨੂੰ

ਤੀਰ-ਕਮਾਨ ਫੜਾਇਆ ਅਤੇ ਹਮੇਸ਼ਾਂ ਨੈਤਿਕ, ਸਮਾਜਿਕ, ਰਾਜਨੀਤਿਕ ਕਦਰਾਂ-ਕੀਮਤਾਂ ਲਈ ਜੂਝਣ ਦਾ ਆਸ਼ੀਰਵਾਦ ਦਿੱਤਾ। ਉਸ ਦੀ ਕਮਾਨ ਹੇਠ ਪੰਜ ਸਿੰਘ ਦੇ ਕੇ ਉਸ ਨੂੰ ਪੰਜਾਬ ਵੱਲ ਤੋਰਿਆ ਤਾਂ ਜੋ ਜ਼ੁਲਮ ਦੀ ਹਕੂਮਤ ਨੂੰ ਠੱਲ੍ਹ ਪਾਈ ਜਾ ਸਕੇ। ਇਸ ਦਾ ਵਿਸਤਾਰ ਵਰਣਨ ਕਰਦੇ ਹੋਏ ਡਾ. ਗੰਡਾ ਸਿੰਘ ਦੱਸਦੇ ਹਨ ਕਿ "ਪੰਜਾਬ ਨੂੰ ਤੋਰਨ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਨੂੰ ਆਪਣੇ ਪਾਸ ਬੁਲਾ ਕੇ "ਬਹਾਦਰੀ" ਦਾ ਥਾਪੜਾ ਦਿੱਤਾ, ਪੰਜ ਤੀਰ ਆਪਣੇ ਭੱਥੇ ਵਿੱਚੋਂ ਬਖ਼ਸ਼ੇ ਅਤੇ ਉਸ ਦੀ ਸਹਾਇਤਾ ਲਈ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਰਣ ਸਿੰਘ ਪੰਜ ਪਿਆਰੇ ਭੇਜੇ ਜੋ ਉਸ ਦੀ ਸੰਸਾਰਕ ਸੱਤਾ ਦੀਆਂ ਬਾਹਰਮੁਖੀ ਨਿਸ਼ਾਨੀਆਂ ਸਨ।"[੩]

ਗੁਰੂ ਜੀ ਦੀਆਂ ਨਿਸ਼ਾਨੀਆਂ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਵੱਲ ਵਧਿਆ ਅਤੇ ਆਮ ਲੋਕਾਂ ਵਿਚ ਇਕ ਦ੍ਰਿੜ੍ਹ ਅਤੇ ਵਿਸ਼ਵਾਸੀ ਸਿੱਖ ਵਜੋਂ ਉਸ ਸਮੇਂ ਉਜਾਗਰ ਹੋਇਆ ਜਦੋਂ ਉਸ ਨੇ ਗੁਰਮਤਿ ਸਿਧਾਂਤਾਂ ਅਨੁਸਾਰ ਜਨ-ਕਲਿਆਣ ਅਤੇ ਦੱਬੇ-ਕੁਚਲੇ ਲੋਕਾਂ ਦੀ ਰਾਖੀ ਦਾ ਕਾਰਜ ਅਰੰਭਿਆ।

ਮੁੱਢਲੇ ਤੌਰ 'ਤੇ ਪੰਜਾਬ ਪਹੁੰਚਣ ਸਮੇਂ ਉਸ ਨੇ ਜੋ ਪ੍ਰਾਪਤੀਆਂ ਕੀਤੀਆਂ, ਉਨ੍ਹਾਂ ਦਾ ਜ਼ਿਕਰ ਕਰਦੇ ਹੋਏ ਭਾਈ ਰਤਨ ਸਿੰਘ (ਭੰਗੂ) ਦੱਸਦੇ ਹਨ:

*ਜੇਕਰ ਕੋਈ ਦੁਖੀਆ ਆਵੈ, ਕਰ ਅਰਦਾਸ ਤਿਸ ਦੂਖ ਮਿਟਾਵੈ।*
*ਵਾਹਿਗੁਰੂ ਕਾ ਜਾਪ ਜਪਾਵੈ, ਜੋ ਮਾਂਗੈ ਤਿਸ ਸੋਊ ਦਿਵਾਵੈ॥*
*ਐਸੀ ਜਗ ਮੈਂ ਪਰ ਗਈ ਧਾਂਕ, ਆਇ ਮਿਲੈਂ ਰਾਣਾ ਔ ਰਾਂਕ।*
*ਦੂਰਹਿ ਤੇ ਜੋ ਨਿੰਦਤ ਆਵੈ, ਹੁਇ ਨੇੜੈ ਵਹੁ ਚਰਨੀ ਪਾਵੈ॥*
*ਜਹਿਂ ਬੰਦਾ ਆਇ ਡੇਰਾ ਕਰੇ, ਕਾਢ ਮੋਹਰ ਸੋ ਤਹਿ ਬਹੁ ਧਰੈ।*
*ਦੀਵੈ ਪਾਵੈ ਤੇਲੀ ਤੇਲ, ਇਕ ਮੋਹਰ ਤਿਹ ਦੇਵੈ ਮੇਲ॥*
*ਠੂਠੀ ਭਾਂਡਾ ਲਯਾਵੈ ਘੁਮਯਾਰ, ਦੇਵੈ ਮੋਹਰ ਕਢ ਖੀਸਯੋਂ ਡਾਰ।*
*ਲਕੜੀ ਚੂਹੜੋ ਲਯਾਵੈ ਜੋਈ, ਮੋਹਰ ਖੀਸਯੋਂ ਦੇਵੈ ਓਈ॥*[੪]

ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਜਿਵੇਂ ਲੋਕਾਂ ਦੀ ਹਮਦਰਦੀ ਅਤੇ ਸਹਿਯੋਗ ਪ੍ਰਾਪਤ ਕਰ ਰਿਹਾ ਸੀ, ਉਸ ਨਾਲ ਕਈ ਛੋਟੇ-ਛੋਟੇ ਮੁਗ਼ਲ ਸਰਦਾਰ ਤਾਂ ਆਪ ਹੀ ਬਾਬਾ ਜੀ ਦੀ ਅਧੀਨਗੀ ਪ੍ਰਵਾਨ ਕਰੀ ਜਾ ਰਹੇ ਸਨ। ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਨਾਲ ਲੋਕਾਂ ਦੇ ਮਨਾਂ ਵਿਚ ਉਤਸ਼ਾਹ ਪੈਦਾ ਹੋਇਆ ਅਤੇ ਉਹ ਮੁਗ਼ਲਾਂ ਦੇ ਡਰ-ਭੈਅ ਤੋਂ ਮੁਕਤ ਹੋ ਕੇ ਉਸੇ ਦਾ ਸਾਥ ਦੇਣ ਲੱਗੇ। ਬਾਬਾ ਬੰਦਾ ਸਿੰਘ ਬਹਾਦਰ ਨੇ ਵੀ ਆਮ ਲੋਕਾਂ ਦੀ ਰੱਖਿਆ ਕਰਕੇ ਉਨ੍ਹਾਂ ਅੰਦਰ ਇਹ ਆਤਮ ਵਿਸ਼ਵਾਸ ਉਜਾਗਰ ਕਰ ਦਿੱਤਾ ਕਿ ਮੁਗ਼ਲ ਅਜਿੱਤ ਨਹੀਂ। ਕਈ ਮੁਗ਼ਲ ਹਾਕਮਾਂ ਨੂੰ ਕਰਾਰੀ ਹਾਰ ਦੇ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਮਾਸੂਮ ਜਨਤਾ ਨੂੰ ਉਨ੍ਹਾਂ ਦੇ ਖ਼ੂਨੀ ਪੰਜੇ ਵਿੱਚੋਂ

ਅਜ਼ਾਦ ਕਰਵਾਇਆ। ਡਾ. ਗੋਕਲ ਚੰਦ ਨਾਰੰਗ ਦੱਸਦਾ ਹੈ ਕਿ ਉਸ ਦੀ ਸ਼ਖ਼ਸੀਅਤ ਗ਼ੈਰ-ਮੁਸਲਿਮ ਲੋਕਾਂ ਵਿਚ ਇਸ ਤਰ੍ਹਾਂ ਪ੍ਰਚਾਰੀ ਜਾ ਰਹੀ ਸੀ ਕਿ ਜਿਵੇਂ ਹਿੰਦੂ "ਉਸ (ਬੰਦੇ) ਨੂੰ ਮੁਸਲਮਾਨਾਂ ਨੂੰ ਉਨ੍ਹਾਂ ਦੇ ਗੁਨਾਹਾਂ ਦੀ ਸਜ਼ਾ ਦੇਣ ਵਾਸਤੇ ਪਰਮਾਤਮਾ ਵੱਲੋਂ ਭੇਜਿਆ ਅਵਤਾਰ ਸਮਝਣ ਲੱਗ ਗਏ। ਦੁਖੀ ਹਿੰਦੂ ਉਸ ਕੋਲ ਸਹਾਇਤਾ ਲਈ ਗਏ ਜਿਹੜੀ ਇੱਛਾ ਪੂਰਵਕ ਅਤੇ ਸਫ਼ਲਤਾ ਨਾਲ ਦਿੱਤੀ ਗਈ। ਇਸ ਤੱਥ ਨੇ ਸਿੱਖ ਸੱਤਾ ਦੇ ਵਾਧੇ ਵਿਚ ਭਾਰੀ ਹਿੱਸਾ ਪਾਇਆ। ਹਿੰਦੂ ਭਰਾਵਾਂ ਦੇ ਕਾਤਲਾਂ 'ਤੇ ਕੋਈ ਰਹਿਮ ਨਾ ਕੀਤਾ ਗਿਆ ਅਤੇ ਇਹ ਸਾਰੀ ਹਿੰਦੂ ਜਾਤੀ ਦੀ ਹਮਦਰਦੀ ਜਿੱਤਣ ਲਈ ਕਾਫੀ ਸੀ।"[੫] ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਕੀਤੇ ਅਜਿਹੇ ਕਾਰਨਾਮੇ ਉਸ ਦੀ ਸ਼ਖ਼ਸੀਅਤ ਨੂੰ ਆਮ ਲੋਕਾਂ ਵਿਚ ਸਤਿਕਾਰਦੇ ਹਨ ਕਿਉਂਕਿ ਉਸ ਨੇ ਸਮੇਂ ਦੀ ਮਜ਼ਬੂਤ ਮੁਗ਼ਲ ਹਕੂਮਤ ਨਾਲ ਟੱਕਰ ਲੈ ਕੇ ਜ਼ੁਲਮ ਦਾ ਸ਼ਿਕਾਰ ਹੋ ਰਹੀ ਗ਼ੈਰ-ਮੁਸਲਿਮ ਜਨਤਾ ਨੂੰ ਭਾਰੀ ਰਾਹਤ ਦਿਵਾਈ। ਆਮ ਲੋਕਾਂ ਵਿਚ ਸਤਿਕਾਰ ਦਿਨੋਂ-ਦਿਨ ਵਧਣ ਲੱਗਾ। ਜਿਧਰ ਨੂੰ ਬਾਬਾ ਬੰਦਾ ਸਿੰਘ ਬਹਾਦਰ ਮੂੰਹ ਕਰਦਾ ਆਮ ਲੋਕਾਂ ਵਿਚ ਜੋਸ਼ ਅਤੇ ਉਤਸ਼ਾਹ ਪੈਦਾ ਹੋ ਜਾਂਦਾ ਅਤੇ ਉਹ ਜ਼ਾਲਮ ਹਕੂਮਤ ਦੇ ਖ਼ਿਲਾਫ਼ ਵਿਦਰੋਹ ਕਰ ਦਿੰਦੇ। ਅਜਿਹੀਆਂ ਅਨੇਕਾਂ ਘਟਨਾਵਾਂ ਗਵਾਹ ਹਨ, ਜਿਨ੍ਹਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਪ੍ਰੇਰਨਾ ਸਦਕਾ ਵਾਹੀਕਾਰਾਂ ਅਤੇ ਦੱਬੇ-ਕੁਚਲੇ ਲੋਕਾਂ ਨੇ ਜ਼ਿਮੀਂਦਾਰਾਂ ਅਤੇ ਨਵਾਬਾਂ ਖ਼ਿਲਾਫ਼ ਵਿਦਰੋਹ ਕਰ ਦਿੱਤੇ। ਆਮ ਲੋਕ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਪਣਾ ਨਾਇਕ ਅਤੇ ਆਗੂ ਮੰਨਣ ਲੱਗੇ। ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਰਾਜ ਦੇ ਥੋੜ੍ਹੇ ਜਿਹੇ ਸਮੇਂ ਵਿਚ ਅਜਿਹੇ ਕੀਰਤੀਮਾਨ ਸਥਾਪਿਤ ਕੀਤੇ ਜਿਹੜੇ ਇਤਿਹਾਸ ਦੀਆਂ ਘਟਨਾਵਾਂ ਵਿਚ ਸੁਨਹਿਰੀ ਅੱਖਰਾਂ ਨਾਲ ਲਿਖੇ ਗਏ।

ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀਆਂ ਨੇ ਇਕ ਵੱਡੀ ਅਤੇ ਮਜਬੂਤ ਹਕੂਮਤ ਖ਼ਿਲਾਫ਼ ਸੰਘਰਸ਼ ਛੇੜਿਆ। ਉਨ੍ਹਾਂ ਨੇ ਸਮੇਂ ਦੀ ਇਕ ਮਜਬੂਤ ਫੌਜ ਦਾ ਟਾਕਰਾ ਧਾਰਮਿਕ ਜੋਸ਼ ਅਤੇ ਉਤਸ਼ਾਹ ਨਾਲ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਦੀ ਦਲੇਰੀ ਅਤੇ ਉਤਸ਼ਾਹ ਕਰਕੇ ਹੀ ਮੁਗ਼ਲ ਫੌਜਾਂ ਨੇ ਲੱਗਭਗ ਅੱਠ ਮਹੀਨੇ ਤੱਕ ਗੁਰਦਾਸ ਨੰਗਲ ਦੀ ਗੜ੍ਹੀ ਨੂੰ ਘੇਰਾ ਪਾਈ ਰੱਖਿਆ, ਪਰ ਕਿਸੇ ਵਿਚ ਗੜ੍ਹੀ ਅੰਦਰ ਦਾਖ਼ਲ ਹੋਣ ਦੀ ਹਿੰਮਤ ਨਾ ਪਈ। ਅਖੀਰ ਬਾਬਾ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰ ਕੇ ਸਾਥੀਆਂ ਸਮੇਤ ਸ਼ਹੀਦ ਕਰ ਦਿੱਤਾ ਗਿਆ। ਗੁਰੂ ਸਾਹਿਬ ਦੀ ਪ੍ਰੇਰਨਾ ਸਦਕਾ ਬਾਬਾ ਬੰਦਾ ਸਿੰਘ ਬਹਾਦਰ ਨੇ ਆਮ ਲੋਕਾਂ ਨੂੰ ਇਹ ਅਹਿਸਾਸ ਕਰਵਾ ਦਿੱਤਾ ਕਿ ਜਬਰ ਅਤੇ ਜ਼ੁਲਮ ਦੀ ਨੀਤੀ ਨਾਲ ਬਹੁਤਾ ਸਮਾਂ ਰਾਜ ਨਹੀਂ ਕੀਤਾ ਜਾ ਸਕਦਾ। ਜ਼ੁਲਮ ਦੇ ਖ਼ਿਲਾਫ਼ ਵਿਦਰੋਹ ਲਈ ਜਦੋਂ ਅਣਖ ਅਤੇ ਗ਼ੈਰਤ ਉਜਾਗਰ ਹੋਵੇਗੀ ਤਾਂ ਸਮੁੱਚੀ ਜ਼ਾਲਮ ਹਕੂਮਤ ਦਾ ਨਾਸ਼ ਹੋ ਜਾਵੇਗਾ। ਗੁਰੂ ਸਾਹਿਬ ਨੇ ਅਣਖ ਅਤੇ ਗ਼ੈਰਤ

ਦੀ ਰਾਖੀ ਲਈ ਜੋ ਸਿੱਖ ਪੈਦਾ ਕੀਤੇ, ਬਾਬਾ ਬੰਦਾ ਸਿੰਘ ਬਹਾਦਰ ਅਜਿਹੇ ਇਕ ਸਿੱਖ ਦੀ ਮਿਸਾਲ ਵਜੋਂ ਸਾਹਮਣੇ ਆਇਆ। ਬਾਬਾ ਬੰਦਾ ਸਿੰਘ ਬਹਾਦਰ ਨੇ ਅਹਿਸਾਸ ਕਰਵਾ ਦਿੱਤਾ ਕਿ ਜਬਰ ਅਤੇ ਜ਼ੁਲਮ ਤੇ ਕਾਬੂ ਪਾਉਣਾ ਔਖਾ ਨਹੀਂ, ਇਸ ਕਾਰਜ ਲਈ ਇਕਜੁੱਟ ਅਤੇ ਇਕਮੁੱਠ ਹੋ ਕੇ ਜਾਗ੍ਰਿਤ ਹੋਣ ਦੀ ਲੋੜ ਹੈ। ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ਾਲਮਾਂ ਨੂੰ ਵੀ ਵੰਗਾਰ ਦਿੱਤੀ ਕਿ ਜਦੋਂ ਆਮ ਲਹਿਰ ਕਾਇਮ ਹੋਵੇਗੀ ਜਿਸ ਉੱਤੇ ਕਾਬੂ ਪਾਉਣਾ ਮੁਸ਼ਕਲ ਹੀ ਨਹੀਂ ਬਲਕਿ ਅਸੰਭਵ ਵੀ ਹੋ ਜਾਵੇਗਾ। ਜੇਕਰ ਫਿਰ ਵੀ ਇਖ਼ਲਾਕੀ ਕਦਰਾਂ-ਕੀਮਤਾਂ ਤੋਂ ਡਿੱਗ ਕੇ ਅਣਖ ਅਤੇ ਗ਼ੈਰਤ ਨੂੰ ਕਾਬੂ ਕਰਨ ਦਾ ਯਤਨ ਕੀਤਾ ਜਾਵੇ ਤਾਂ ਵੀ ਇਹ ਆਪਣੇ ਪਿੱਛੇ ਅਜਿਹੀਆਂ ਪੈੜਾਂ ਛੱਡ ਜਾਵੇਗੀ ਜਿਸ ਉੱਤੇ ਤੁਰਨ ਵਾਲਿਆਂ ਦੀ ਕਮੀ ਨਹੀਂ ਰਹੇਗੀ। ਇਸ ਤਰ੍ਹਾਂ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਹੀ ਸ਼ਹਾਦਤ ਤੋਂ ਪਿੱਛੋਂ ਹਕੂਮਤ ਨੇ ਇਹ ਸਮਝਿਆ ਕਿ ਇਹ ਲਹਿਰ ਫੇਲ੍ਹ ਹੋ ਗਈ ਹੈ ਅਤੇ ਸਾਰੇ ਸਿੰਘ ਮੁਕਾ ਦਿੱਤੇ ਗਏ ਹਨ ਤਾਂ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪੈੜਾਂ, ਜਿਨ੍ਹਾਂ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਛਾਪ ਸੀ, ਉੱਤੇ ਚੱਲਣ ਵਾਲੇ ਅਨੇਕਾਂ ਸਿੰਘ ਸਾਹਮਣੇ ਆਏ, ਜਿਨ੍ਹਾਂ ਨੇ ਹਕੂਮਤ ਦੇ ਇਸ ਭਰਮ ਨੂੰ ਖੇਰੂੰ-ਖੇਰੂੰ ਕਰ ਦਿੱਤਾ ਕਿ ਅਣਖ ਅਤੇ ਗ਼ੈਰਤ ਨਾਲ ਜਿਊਣ ਵਾਲਿਆਂ ਨੂੰ ਖਤਮ ਕਰ ਦਿੱਤਾ ਗਿਆ ਹੈ। ਸ. ਕਰਮ ਸਿੰਘ ਹਿਸਟੋਰੀਅਨ ਦੱਸਦਾ ਹੈ ਕਿ "ਬੰਦਾ (ਬਾਬਾ ਬੰਦਾ ਸਿੰਘ ਬਹਾਦਰ) ਮਾਰਿਆ ਗਿਆ ਅਤੇ ਚੋਣਵੇਂ ਆਗੂ ਸਭ ਮਾਰੇ ਗਏ। ਹਾਕਮਾਂ ਜਾਣਿਆ ਹੁਣ ਇਹ ਲਹਿਰ ਮਰ ਗਈ ਹੈ, ਪਰ ਤਦ ਵੀ ਜੇ ਕਿਤੇ ਨਾਮ-ਮਾਤਰ ਸਿੱਖ ਨਜ਼ਰ ਆਉਂਦਾ ਸੀ, ਉਸ ਨੂੰ ਦਲੇਰ ਜੰਗ (ਅਬਦੁਸਮਦ ਖਾਂ) ਮਾਰੀ ਗਿਆ। ਦਲੇਰ ਜੰਗ ਮਾਰੀ ਜਾਂਦਾ ਸੀ, ਸਿੰਘ ਵਧਦੇ ਜਾਂਦੇ, ਸਿੰਘਾਂ ਨੂੰ ਮਿਟਾਉਣ ਦੀ ਕੋਸ਼ਿਸ਼ ਕੀਤੀ ਪਰ ਸਿੰਘ ਕੌੜੀ ਵੇਲ ਵਾਂਗ ਵਧਦੇ ਜਾਂਦੇ ਸਨ। ਜਿਉਂ-ਜਿਉਂ ਸਿੰਘਾਂ ਉੱਤੇ ਸਖ਼ਤੀ ਹੁੰਦੀ ਸੀ ਪਿੰਡਾਂ ਦੇ ਲੋਕੀਂ ਸਿੰਘਾਂ ਦੇ ਹਾਮੀ ਹੁੰਦੇ ਜਾਂਦੇ ਸਨ ਅਤੇ ਸਰਕਾਰ ਦੇ ਰਵੱਈਏ ਤੋਂ ਗੁੱਸੇ ਹੋ ਕੇ ਅਣਖ ਵਾਲੇ ਆਦਮੀ ਸਿੰਘ ਸਜਦੇ ਜਾਂਦੇ ਸਨ।"[੬] ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰੇਰਨਾ ਸਦਕਾ ਸਿੱਖਾਂ ਅੰਦਰ ਇਨਕਲਾਬ ਅਤੇ ਜਾਗ੍ਰਿਤੀ ਦੀ ਅਜਿਹੀ ਚਿਣਗ ਲਾ ਦਿੱਤੀ ਜਿਹੜੀ ਉਸ ਦੀ ਸ਼ਹਾਦਤ ਤੋਂ ਪਿੱਛੋਂ ਵੀ ਸਿੱਖ ਕੌਮ ਲਈ ਚਾਨਣ-ਮੁਨਾਰੇ ਦਾ ਕੰਮ ਕਰਦੀ ਰਹੀ। ਹੌਲੀ-ਹੌਲੀ ਸਿੱਖ ਲਹਿਰ ਵਿਚ ਇਕ ਅਜਿਹਾ ਉਭਾਰ ਆਇਆ ਜਿਸ ਨੂੰ ਰੋਕਣ ਅਤੇ ਵੰਗਾਰਨ ਦੀ ਕਿਸੇ ਵਿਚ ਹਿੰਮਤ ਨਾ ਪਈ, ਬਲਕਿ ਸਿੱਖ ਆਪਣੀ ਧਰਤੀ ਦੇ ਪਹਿਰੇਦਾਰ ਖੁਦ ਬਣੇ। ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖਾਂ ਨੂੰ ਥੋੜ੍ਹੇ ਜਿਹੇ ਸਮੇਂ ਵਿਚ ਹੀ ਰਾਜ ਕਰਨ ਦੀ ਆਦਤ ਦਾ ਸੁਆਦ ਚਖਾ ਦਿੱਤਾ, ਜਿਸ ਦੀ ਸਿੱਖਾਂ ਨੂੰ ਆਦਤ ਪੈ ਗਈ। ਸਮਾਂ ਪਾ ਕੇ ਸਿੱਖਾਂ ਨੇ ਮਿਸਲਾਂ ਦੇ ਰੂਪ ਵਿਚ ਪੰਜਾਬ ਵਿਚ ਆਪਣਾ ਰਾਜ ਕਾਇਮ ਕਰ ਲਿਆ।

---

ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖ ਰਾਜ ਦਾ ਬਾਨੀ ਕਿਹਾ ਜਾਂਦਾ ਹੈ। ਸਿੱਖ ਰਾਜ ਦੀ ਹਸਤੀ ਨੂੰ ਕਾਇਮ ਕਰਦਾ ਹੋਇਆ ਬਾਬਾ ਬੰਦਾ ਸਿੰਘ ਬਹਾਦਰ ਭਾਵੇਂ ਸ਼ਹੀਦ ਹੋ ਗਿਆ ਪਰ ਇਹ ਚਿਣਗ ਸਿੱਖਾਂ ਨੂੰ ਲਾ ਗਿਆ ਕਿ ਮੁਗ਼ਲ ਅਜਿੱਤ ਨਹੀਂ ਸਨ। ਬਾਬਾ ਬੰਦਾ ਸਿੰਘ ਬਹਾਦਰ ਇੰਨੀ ਵੱਡੀ ਸ਼ਖ਼ਸੀਅਤ ਸੀ ਜਿਸ ਬਾਰੇ ਹਰ ਵੱਡੇ-ਛੋਟੇ ਇਤਿਹਾਸਕਾਰ ਅਤੇ ਸਾਹਿਤਕਾਰ ਨੇ ਕੁਝ ਨਾ ਕੁਝ ਜ਼ਰੂਰ ਲਿਖਿਆ। ਕਈ ਲਿਖਾਰੀਆਂ ਨੇ ਬਾਬਾ ਬੰਦਾ ਸਿੰਘ ਬਾਰੇ ਨਿਰਪੱਖ ਹੋ ਕੇ ਲਿਖਿਆ ਤੇ ਕਈਆਂ ਨੇ ਬਾਬਾ ਬੰਦਾ ਸਿੰਘ ਦੀ ਸ਼ਖ਼ਸੀਅਤ ਨੂੰ ਘਟਾ ਕੇ ਵੇਖਣ ਦਾ ਯਤਨ ਕੀਤਾ। ਡਾ.ਗੰਡਾ ਸਿੰਘ ਅਤੇ ਡਾ. ਗੋਕਲ ਚੰਦ ਨਾਰੰਗ ਆਦਿ ਇਤਿਹਾਸਕਾਰਾਂ ਨੇ ਸਮਕਾਲੀ ਸ੍ਰੋਤਾਂ ਦਾ ਸਹਾਰਾ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਦੀ ਵਿਗਾੜੀ ਜਾ ਰਹੀ ਮਹਾਨ ਸ਼ਖ਼ਸੀਅਤ ਨੂੰ ਉੱਚਾ ਚੁੱਕਣ ਦਾ ਯਤਨ ਕੀਤਾ ਹੈ। ਇਹ ਮੰਨਦੇ ਹਨ ਕਿ ਬਾਬਾ ਬੰਦਾ ਸਿੰਘ ਬਹਾਦਰ ਅਖੀਰ ਤਕ ਗੁਰੂ ਜੀ ਦਾ ਸ਼ਰਧਾਲੂ ਅਤੇ ਸਿੱਖੀ ਦਾ ਸੂਰਾ ਰਿਹਾ ਅਤੇ ਉਹ ਆਪਣੀ ਜ਼ਿੰਦਗੀ ਦੇ ਕਿਸੇ ਮੋੜ 'ਤੇ ਵੀ ਨਾ ਤਾਂ ਸਿੱਖੀ ਤੋਂ ਥਿੜਕਿਆ ਅਤੇ ਨਾ ਹੀ ਕਦੇ ਉਸ ਨੇ ਸਿੱਖਾਂ ਨੂੰ ਧੋਖਾ ਦਿੱਤਾ। ਬਲਕਿ ਜੋ ਸਿੱਖ ਉਸ ਦੇ ਨਾਲ ਸਨ ਉਹ ਵੀ ਮਰਨ ਤਕ ਉਸ ਦੇ ਨਾਲ ਹੀ ਰਹੇ...। ਡਾ. ਗੋਕਲ ਚੰਦ ਨਾਰੰਗ ਤਾਂ ਇੱਥੋਂ ਤਕ ਆਖ ਦਿੰਦਾ ਹੈ ਕਿ "ਜਿਨ੍ਹਾਂ ਲੋਕਾਂ ਨੇ ਗੁਰੂ ਸਾਹਿਬਾਨ ਦਾ ਨਾਂ ਨਹੀਂ ਸੁਣਿਆ ਸੀ, ਉਹ ਬੰਦੇ ਦੀਆਂ ਜਿੱਤਾਂ ਦੁਆਰਾ ਪ੍ਰਾਪਤ ਹੋਈ ਸ਼ਾਨ ਤੋਂ ਪ੍ਰਭਾਵਿਤ ਹੋ ਕੇ ਹਜ਼ਾਰਾਂ ਦੀ ਗਿਣਤੀ ਵਿਚ ਉਸ ਨਾਲ ਮਿਲ ਗਏ। ਉਸ ਦੀ ਨਿੱਜੀ ਆਕਰਸ਼ਣ ਸ਼ਕਤੀ ਵੀ ਬੜੀ ਸੀ ਅਤੇ ਉਸ ਦੇ ਅਝੁਕ ਸਾਹਸ ਅਤੇ ਅਸਧਾਰਨ ਸੂਰਮਤਾ ਨੇ ਉਸ ਦੇ ਅਨੁਯਾਈਆਂ ਨੂੰ ਉਸ ਨਾਲ ਪੱਕੀ ਤਰ੍ਹਾਂ ਜੋੜ ਦਿੱਤਾ ਸੀ। ਇਸ ਤੱਥ ਦੀ ਪੁਸ਼ਟੀ ਇਸ ਗੱਲ ਤੋਂ ਹੁੰਦੀ ਹੈ ਕਿ ਮੁਗ਼ਲ ਸਰਕਾਰ ਦੁਆਰਾ ਫੜ੍ਹੇ ਅਤੇ ਕਤਲ ਕੀਤੇ ਗਏ ਹਜ਼ਾਰਾਂ ਸਿੱਖਾਂ ਵਿੱਚੋਂ ਇਕ ਨੇ ਵੀ ਆਪਣੀ ਜਾਨ ਬਚਾਉਣ ਲਈ ਧਰਮ ਨਾ ਛੱਡਿਆ।"[੭] ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਨੂੰ ਬੁਲੰਦੀ ਤੋਂ ਪਹੁੰਚਾਉਂਦੇ ਹੋਏ ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ ਲਿਖਦੇ ਹਨ ਕਿ "ਉਸ ਦਿਨ ਤੋਂ ਲੈ ਕੇ ਜਿਸ ਦਿਨ ਬੰਦਾ ਸਿੰਘ ਨੇ ਆਪਣੇ ਗੁਰੂ ਜੀ ਦੇ ਹੱਥੋਂ ਅੰਮ੍ਰਿਤਪਾਨ ਕੀਤਾ ਸੀ, ਉਹ ਆਪਣੇ ਗੁਰੂ ਦੇ ਮਿਸ਼ਨ ਦਾ ਪੱਕਾ ਸ਼ਰਧਾਲੂ ਰਿਹਾ। ਉਸ ਦੇ ਸਿੱਕੇ ਅਤੇ ਉਸ ਦੀ ਮੋਹਰ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਉਂ ਉਕਰੇ ਹੋਏ ਸਨ, ਜਿਨ੍ਹਾਂ ਨੂੰ ਉਹ ਆਪਣੀ ਸ਼ਕਤੀ ਦਾ ਸਰੋਤ ਸਮਝਦਾ ਸੀ। ਉਸ ਨੇ ਸਿੱਖ ਰਹਿਤ ਦੀ ਪੂਰਨ ਰੂਪ ਵਿਚ ਪਾਲਣਾ ਕੀਤੀ। ਉਸ ਨੇ ਨਾ ਕਦੇ ਰੋਮਾਂ ਦੀ ਬੇਅਦਬੀ ਕੀਤੀ, ਨਾ ਤੰਬਾਕੂ ਅਤੇ ਹਲਾਲ ਮਾਸ ਦੀ ਵਰਤੋਂ ਕੀਤੀ ਅਤੇ ਨਾ ਹੀ ਪਰਾਈ ਇਸਤਰੀ ਵੱਲ ਨਜ਼ਰ ਚੁੱਕ ਕੇ ਦੇਖਿਆ। ਯੁੱਧਾਂ ਦੀ ਹਾਲਤ ਵਿੱਚੋਂ ਮਿਲਣ ਵਾਲੇ ਲਾਲਚਾਂ, ਉਸ ਦੀ ਅਣਵੰਗਾਰੀ ਸਥਿਤੀ ਅਤੇ ਉਸ ਦੇ ਵੈਰੀਆਂ ਵੱਲੋਂ ਮਿਲਣ ਵਾਲੀ ਉਕਸਾਹਟ ਦੇ

ਉਦਾਹਰਨ ਹੁੰਦੇ ਹੋਏ ਵੀ ਉਹ ਸ਼ੁੱਧ ਅਤੇ ਪਵਿੱਤਰ ਰਿਹਾ। ਧਰਮ ਪ੍ਰਚਾਰ ਲਈ ਉਸ ਦੀ ਲਗਨ ਯੁੱਧ ਲਈ ਉਸ ਦੇ ਜੋਸ਼ ਤੋਂ ਕੋਈ ਘੱਟ ਨਹੀਂ ਸੀ।"[੮]

ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖ ਦੀ ਆਨ ਤੇ ਸ਼ਾਨ ਲਈ ਸ਼ਹਾਦਤ ਦੇ ਦਿੱਤੀ, ਉਸ ਦਾ ਨਾਮ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿਚ ਦਰਜ ਹੋਇਆ। ਇਤਿਹਾਸਿਕ ਵਿਅਕਤੀ ਦੇ ਤੌਰ 'ਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਪਛਾਣ ਸਿੰਘ ਸਜਣ ਕਰਕੇ ਹੈ। ਬਾਬਾ ਬੰਦਾ ਸਿੰਘ ਬਹਾਦਰ ਆਜੀਵਨ ਸਿੱਖ ਰਹਿਤ ਮਰਯਾਦਾ ਦਾ ਧਾਰਨੀ ਰਿਹਾ ਅਤੇ ਖਾਲਸਾ ਪੰਥ ਵਿਚ ਸ਼ਾਮਲ ਹੋਣ ਵਾਲੇ ਨਿਯਮਾਂ ਦਾ ਪਾਲਣ ਕਰਦਾ ਰਿਹਾ ਜਿਨ੍ਹਾਂ ਵਿਚ ਕਿਹਾ ਜਾਂਦਾ ਹੈ ਕਿ "ਤੁਸੀਂ ਪਿਛਲੀ ਕੁਲ, ਕਿਰਤ, ਕਰਮ, ਧਰਮ ਦਾ ਤਿਆਗ ਕਰ ਕੇ ਅਰਥਾਤ ਪਿਛਲੀ ਜਾਤ-ਪਾਤ, ਜਨਮ, ਦੇਸ਼, ਮਜ਼੍ਹਬ ਦਾ ਖਿਆਲ ਤਕ ਛੱਡ ਕੇ ਨਿਰੋਲ ਖਾਲਸਾ ਬਣ ਗਏ ਹੋ।"[੯] ਬਾਬਾ ਬੰਦਾ ਸਿੰਘ ਬਹਾਦਰ ਸਿੱਖਾਂ ਦਾ ਉੱਘਾ ਜਰਨੈਲ ਅਤੇ ਸਮਾਜ ਸੁਧਾਰਕ ਸੀ, ਜਿਸ ਨੇ ਗੁਰੂ-ਆਸ਼ੇ ਅਨੁਸਾਰ ਅਣਖ ਅਤੇ ਗ਼ੈਰਤ ਭਰਪੂਰ ਜੀਵਨ ਬਸਰ ਕਰਦੇ ਹੋਏ ਆਪਣਾ ਸੀਸ ਦੇ ਦਿੱਤਾ, ਪਰ ਈਨ ਨਾ ਮੰਨੀ। ਉਸ ਦੀ ਸ਼ਖ਼ਸੀਅਤ ਦੇ ਇਸ ਗੁਣ ਨੇ ਉਸ ਨੂੰ ਗੁਰੂ ਦੇ ਸੱਚੇ ਸਿੱਖ ਅਤੇ ਦੁਨੀਆ ਦੇ ਮਹਾਨ ਜਰਨੈਲ ਦੇ ਰੂਪ ਵਿਚ ਪੇਸ਼ ਕੀਤਾ ਹੈ।

*ਹਵਾਲੇ:*


*੧. ਰਾਮ ਥੰਮ੍ਹਣ ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਵਿਚ ਬੈਰਾਗੀਆਂ ਦਾ ਇਕ ਉੱਘਾ ਅਸਥਾਨ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਿਸ਼ਤੇਦਾਰ ਬਾਬਾ ਰਾਮ ਥੰਮ੍ਹਣ ਜੀ ਦੀ ਯਾਦਗਾਰ ਹੈ ਤੇ ਵੈਸਾਖੀ ਦਾ ਮੇਲਾ ਲਗਦਾ ਹੈ। ਗਿ: ਸੋਹਣ ਸਿੰਘ ਸੀਤਲ, ਬੰਦਾ ਸਿੰਘ ਸ਼ਹੀਦ, ਫੁਟ ਨੋਟ, ਸਫ਼ਾ ੮; ਰਾਮ ਥੰਮ੍ਹਣ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਾਸੀ ਦੇ ਸਪੁੱਤਰ, ਪ੍ਰਤਾਪੀ ਸਾਧੂ ਸੀ। ਮਹਾਨ ਕੋਸ਼, ਸਫ਼ਾ ੧੦੩੫.*

*੨. ਭਾਈ ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਸੰਪਾ: ਪ੍ਰੋ: ਪਿਆਰਾ ਸਿੰਘ ਪਦਮ, ਸਫ਼ਾ ੧੯੯.*

*੩. ਡਾ.ਗੰਡਾ ਸਿੰਘ, ਬੰਦਾ ਸਿੰਘ ਬਹਾਦਰ, ਸਫ਼ਾ ੧੩.*

*੪. ਭਾਈ ਰਤਨ ਸਿੰਘ (ਭੰਗੂ), ਸ੍ਰੀ ਗੁਰ ਪੰਥ ਪ੍ਰਕਾਸ਼, ਸੰਪਾ: ਡਾ. ਜੀਤ ਸਿੰਘ ਸੀਤਲ, ਸਫ਼ਾ ੧੩੦.*

*੫. ਡਾ. ਗੋਕਲ ਚੰਦ ਨਾਰੰਗ, ਸਿੱਖ ਮਤ ਕਾ ਪਰਿਵਰਤਨ, ਸਫ਼ਾ ੧੧੨.*

*੬. ਸ. ਕਰਮ ਸਿੰਘ ਹਿਸਟੋਰੀਅਨ, ਇਤਿਹਾਸਿਕ ਖੋਜ, ਭਾਗ ਪਹਿਲਾ, ਸੰਪਾ:, ਗਿਆਨੀ ਹੀਰਾ ਸਿੰਘ ਦਰਦ, ਸਫ਼ਾ ੧੧੭-੧੧੮.*

*੭. ਡਾ. ਗੋਕਲ ਚੰਦ ਨਾਰੰਗ, ਸਿੱਖ ਮਤ ਕਾ ਪਰਿਵਰਤਨ, ਸਫ਼ਾ ੧੨੩.*

*੮. ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ.ਗੰਡਾ ਸਿੰਘ, ਸਿੱਖ ਇਤਿਹਾਸ, ਸਫ਼ਾ ੧੦੩.*

੯. ਸਿੱਖ ਰਹਿਤ ਮਰਯਾਦਾ, ਸਫ਼ਾ ੩੦.

# ਪੰਜ ਭੁਜੰਗੀਅਨ ਚਰਨੀ ਛੁਹਾਇ, ਧਰੋ ਸੀਸ ਮੋਹਿ ਪਵਿਤ੍ਰ ਕਰਾਇ

*-ਸ. ਜਸਵੰਤ ਸਿੰਘ 'ਅਜੀਤ'**

੧੭੧੬ ਈਸਵੀ ਦਾ ੯ ਜੂਨ ਦਾ ਦਿਨ ਸਿੱਖ ਇਤਿਹਾਸ ਦਾ ਉਹ ਯਾਦਗਾਰੀ ਦਿਨ ਹੈ, ਜਿਸ ਦਿਨ ਦਿੱਲੀ ਵਿਚ ਨਾ ਕੇਵਲ ਬਾਬਾ ਬੰਦਾ ਸਿੰਘ ਬਹਾਦਰ ਨੂੰ ਜੰਬੂਰਾਂ ਨਾਲ ਕੋਹ-ਕੋਹ ਕੇ ਸ਼ਹੀਦ ਕਰ ਦਿੱਤਾ ਗਿਆ ਸੀ, ਸਗੋਂ ਉਸ ਦਿਨ ਸਮੁੱਚਾ ਪੰਥ ਆਗੂ-ਰਹਿਤ ਵੀ ਹੋ ਗਿਆ ਸੀ। ਇਸ ਮੌਕੇ ਦਾ ਹਕੂਮਤ ਨੇ ਭਰਪੂਰ ਲਾਭ ਉਠਾਇਆ ਅਤੇ ਉਸ ਨੇ ਸਿੱਖਾਂ ਦਾ ਨਾਮ-ਓ-ਨਿਸ਼ਾਨ ਮਿਟਾਉਣ ਲਈ ਉਨ੍ਹਾਂ ਪੁਰ ਅਸਹਿ ਅਤੇ ਅਕਹਿ ਜ਼ੁਲਮਾਂ ਦਾ ਕਹਿਰ ਵਰਸਾਣਾ ਸ਼ੁਰੂ ਕਰ ਦਿੱਤਾ। ਲੱਗਭਗ ਅਠਾਰ੍ਹਾਂ ਵਰ੍ਹਿਆਂ ਵਿਚ ਕੋਈ ਅਜਿਹਾ ਜ਼ੁਲਮ ਬਾਕੀ ਨਹੀਂ ਸੀ ਰਹਿ ਗਿਆ, ਜੋ ਸਿੱਖਾਂ ਪੁਰ ਨਾ ਢਾਹਿਆ ਗਿਆ ਹੋਵੇ।

ਸਿੱਖਾਂ ਦੇ ਸਿਰਾਂ ਦੇ ਮੁੱਲ ਨਿਸ਼ਚਿਤ ਕੀਤੇ ਗਏ, ਉਨ੍ਹਾਂ ਦੇ ਸ਼ਿਕਾਰ ਲਈ ਮੁਹਿੰਮਾਂ ਚਲਾਈਆਂ ਗਈਆਂ। ਸ਼ਹਿਰਾਂ, ਪਿੰਡਾਂ, ਜੰਗਲਾਂ, ਬੇਲਿਆਂ ਵਿੱਚੋਂ ਸਿੱਖਾਂ ਨੂੰ ਢੂੰਡ-ਢੂੰਡ ਕੇ ਕਤਲ ਕੀਤਾ ਗਿਆ। ਇਸ ਸਮੇਂ ਦੌਰਾਨ ਸਿੱਖਾਂ ਪੁਰ ਢਾਹੇ ਗਏ ਜ਼ੁਲਮ ਅਜਿਹੇ ਸਨ, ਜਿਨ੍ਹਾਂ ਨੂੰ ਪੜ੍ਹ-ਸੁਣ ਕੇ ਲੂੰ-ਕੰਡੇ ਖੜੇ ਹੋ ਜਾਂਦੇ ਹਨ।

ਪੀੜ੍ਹਾਂ ਦੇ ਪੰਘੂੜੇ ਪਲਿਆ ਖਾਲਸਾ ਪੰਥ ਇਨ੍ਹਾਂ ਅਕਹਿ ਤੇ ਅਸਹਿ ਜ਼ੁਲਮਾਂ ਨਾਲ ਮਿਟਾਇਆ ਨਾ ਜਾ ਸਕਿਆ ਅਤੇ ਨਾ ਹੀ ਸਮੇਂ ਦੀਆਂ ਸਰਕਾਰਾਂ ਦੀ ਸਮੁੱਚੀ ਸ਼ਕਤੀ ਉਸ ਨੂੰ ਝੁਕਾਉਣ ਦੇ ਸਮਰੱਥ ਹੋ ਸਕੀ।

ਆਖਰ ਹਾਰ-ਹੰਭ ਹੁਟ ਕੇ ਜ਼ਕਰੀਆ ਖਾਨ ਨੇ ਦਿੱਲੀ ਦਰਬਾਰ ਨੂੰ ਲਿਖਿਆ ਕਿ ਸਿੱਖਾਂ ਨੂੰ ਮਾਰ-ਮੁਕਾਉਣ, ਮਿਟਾਉਣ, ਦਬਾਉਣ ਅਤੇ ਕੁਚਲਣ ਲਈ ਵਰਤਿਆ ਗਿਆ ਹਰ ਢੰਗ ਅਸਫਲ ਸਾਬਤ ਹੋਇਆ ਹੈ। ਹੁਣ ਤਾਂ ਇੱਕੋ-ਇਕ ਢੰਗ ਇਹ ਬਾਕੀ ਰਹਿ ਗਿਆ ਹੈ, ਉਹ ਇਹ ਹੈ ਕਿ ਇਨ੍ਹਾਂ ਨੂੰ ਪਿਆਰ ਨਾਲ ਆਪਣੇ ਨਾਲ ਜੋੜਿਆ ਜਾਏ। ਜਾਗੀਰ ਤੇ ਖ਼ਿਤਾਬ ਦੇ ਕੇ ਇਨ੍ਹਾਂ ਨੂੰ ਇਤਨਾ ਰੁਝਾ ਦਿੱਤਾ ਜਾਏ, ਕਿ ਉਹ ਹਕੂਮਤ ਨਾਲ ਟਕਰਾਉਣ ਬਾਰੇ ਸੋਚ ਵੀ ਨਾ ਸਕਣ। ਜਦੋਂ ਇਹ ਆਪਣੀ ਸੁਰੱਖਿਆ ਵੱਲੋਂ ਅਵੇਸਲੇ ਹੋ ਜਾਣ ਤਾਂ ਇਨ੍ਹਾਂ ਨੂੰ ਦਬਾ ਲਿਆ ਜਾਵੇ। 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ ਰਚਨਾਕਾਰ ਨੇ ਜ਼ਕਰੀਆ ਖਾਨ ਵੱਲੋਂ ਦਿੱਲੀ ਦਰਬਾਰ ਨੂੰ ਦਿੱਤੇ ਗਏ ਸੁਝਾਓ ਦਾ ਵਰਣਨ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ:

*- ਯਹਿ ਗ਼ਨੀਮ ਹੈ ਬੁਰੀ ਬਲਾਇ, ਕਹੋ ਪ੍ਰਚਾਈਏ ਇਸ ਟੁਕ ਪਾਇ॥੯॥*

*ਦੋਹਰਾ - ਗੁੜ ਦਿਤੈ ਦੁਸ਼ਮਨ ਮਰੈ ਕਿਮ ਮਹੁਰੌਂ ਖ਼ਰੀਦੀਏ ਧਾਇ।*

*ਕਹੈਂ ਸਿਆਨੇ ਗਲ ਇਮੈ, ਟੁੱਕ ਪਾਏ ਕੁਤਾ ਨ ਕਟਾਇ॥੧੦॥*

---

*# 64-C, U&V/B, Shalimar Bagh, DELHI-110088, Mob. 098 68 91 77 31*

*ਚੌਪਈ – ਕਹੋ ਤੋ ਉਸ ਸੋਂ ਛਲ ਕੋਊ ਕੀਜੈਂ, ਫਿਰ ਮਾਰ ਲੇਹਿਂ ਜਬ ਆਵਨ ਪਤੀਜੈਂ।*

ਜ਼ਕਰੀਆ ਖਾਨ ਵੱਲੋਂ ਦਿੱਲੀ ਦਰਬਾਰ ਨੂੰ ਇਹ ਸੁਝਾਓ ਸੰਨ ੧੭੩੩ ਵਿਚ ਦਿੱਤਾ ਗਿਆ। ਦਿੱਲੀ ਦਰਬਾਰ ਸਾਰੇ ਹਾਲਾਤ ਤੋਂ ਜਾਣੂ ਸੀ, ਇਸ ਲਈ ਉਸ ਨੇ ਸਿੱਖਾਂ ਨੂੰ ਆਪਣੇ ਗਲੋਂ ਲਾਹੁਣ ਲਈ ਜ਼ਕਰੀਆ ਖਾਨ ਦੇ ਸੁਝਾਓ ਨੂੰ ਸਵੀਕਾਰ ਕਰ ਲਿਆ ਅਤੇ ਉਸ ਨੂੰ ਇਸੇ ਅਨੁਸਾਰ ਕੰਮ ਕਰਨ ਦੀ ਆਗਿਆ ਦੇ ਦਿੱਤੀ।

ਦਿੱਲੀ ਦਰਬਾਰ ਪਾਸੋਂ ਆਗਿਆ ਮਿਲ ਜਾਣ ਤੋਂ ਬਾਅਦ ਜ਼ਕਰੀਆ ਖਾਨ ਨੇ ਇਕ ਸਰਕਾਰੀ ਠੇਕੇਦਾਰ ਭਾਈ ਸੁਬੇਗ ਸਿੰਘ ਨੂੰ ਆਪਣੇ ਪਾਸ ਬੁਲਾਇਆ ਅਤੇ ਉਸ ਨੂੰ ਸਾਰੀ ਗੱਲ ਸਮਝਾਈ ਤੇ ਫਿਰ ਸਿੱਖਾਂ ਨਾਲ ਸਮਝੌਤਾ ਕਰਨ ਦੇ ਪੂਰਨ ਅਧਿਕਾਰ ਦੇ ਕੇ ਸਿੱਖਾਂ ਨਾਲ ਗੱਲ ਮੁਕਾ ਲੈਣ ਲਈ ਸ੍ਰੀ ਅੰਮ੍ਰਿਤਸਰ ਭੇਜਿਆ।

ਭਾਈ ਸੁਬੇਗ ਸਿੰਘ ਇਹ ਜ਼ਿੰਮੇਦਾਰੀ ਲੈ ਕੇ ਸ੍ਰੀ ਅੰਮ੍ਰਿਤਸਰ ਪੁੱਜਾ। ਉਸ ਨੇ ਸ੍ਰੀ ਅਕਾਲ ਤਖਤ ਦੇ ਸਾਹਮਣੇ ਸਜੇ ਦੀਵਾਨ ਵਿਚ ਹਾਜ਼ਰ ਹੋ ਕੇ, ਦਿੱਲੀ ਦਰਬਾਰ ਵੱਲੋਂ ਸਿੱਖਾਂ ਵੱਲ ਸਮਝੌਤੇ ਦਾ ਹੱਥ ਵਧਾਉਂਦਿਆਂ, ਉਨ੍ਹਾਂ ਲਈ ਭੇਜਿਆ ਗਿਆ 'ਨਵਾਬ' ਦਾ ਖ਼ਿਤਾਬ ਅਤੇ ਦੀਪਾਲਪੁਰ, ਕੰਗਣਵਾਲ ਤੇ ਝਬਾਲ ਪਰਗਨਿਆਂ ਦੀ ਇੱਕ ਲੱਖ ਰੁਪਏ ਸਾਲਾਨਾ ਆਮਦਨ ਵਾਲੀ ਜਾਗੀਰ, ਉਨ੍ਹਾਂ ਨੂੰ ਪੇਸ਼ ਕੀਤੀ ਅਤੇ 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ ਕਰਤਾ ਅਨੁਸਾਰ ਇਹ ਸੁਨੇਹਾ ਵੀ ਦਿੱਤਾ ਕਿ:

*ਸਭੀ ਤੁਮਾਰੋ ਦੇਸ਼ ਹੈ ਸਭ ਤੁਮਰੇ ਅਜ਼ੀਜ਼ ਭਿਰਾਇ।...*

ਸਿੱਖ ਪਤਵੰਤਿਆਂ ਨੇ ਇਕ ਵੱਖਰੀ ਬੈਠਕ ਕਰ, ਇਸ ਪੇਸ਼ਕਸ਼ ਪੁਰ ਆਪਸ ਵਿਚ ਗੰਭੀਰਤਾ ਨਾਲ ਵਿਚਾਰ-ਵਟਾਂਦਰਾ ਕੀਤਾ। ਉਨ੍ਹਾਂ ਪਹਿਲਾਂ ਤਾਂ ਇਹ ਸੋਚਿਆ ਕਿ ਇਸ ਪੇਸ਼ਕਸ਼ ਦੇ ਪਿੱਛੇ ਜ਼ਰੂਰ ਕੋਈ ਸਾਜ਼ਿਸ਼ ਹੋ ਸਕਦੀ ਹੈ, ਇਸ ਲਈ ਇਸ ਨੂੰ ਠੁਕਰਾ ਦਿੱਤਾ ਜਾਣਾ ਚਾਹੀਦਾ ਹੈ। ਪਰੰਤੂ ਕੁਝ ਸਿਆਣਿਆਂ ਨੇ ਸਲਾਹ ਦਿੱਤੀ ਕਿ ਪਿਛਲੇ ਅਠਾਰ੍ਹਾਂ ਵਰ੍ਹਿਆਂ ਤੋਂ ਅਸੀਂ ਲਗਾਤਾਰ ਸੰਘਰਸ਼ ਵਿਚ ਜੁਟੇ ਚਲੇ ਆ ਰਹੇ ਹਾਂ, ਇਨ੍ਹਾਂ ਦਿਨਾਂ ਵਿਚ ਇਕ ਦਿਨ ਦਾ ਵੀ ਸਾਹ ਲੈਣਾ ਨਹੀਂ ਮਿਲਿਆ, ਜਿਸ ਕਾਰਨ ਉਨ੍ਹਾਂ ਨੂੰ ਸਿੱਖ ਧਰਮ ਦੇ ਪ੍ਰਚਾਰ ਲਈ ਇਕ ਪਲ ਦਾ ਵੀ ਸਮਾਂ ਨਹੀਂ ਮਿਲਿਆ। ਜੇ ਨਵਾਬੀ ਅਤੇ ਜਾਗੀਰ ਸਵੀਕਾਰ ਕਰ ਲਈ ਜਾਏ ਤਾਂ ਕੁਝ ਸਮਾਂ ਸੁੱਖ-ਸ਼ਾਂਤੀ ਦਾ ਮਿਲ ਜਾਏਗਾ ਅਤੇ ਇਸ ਸਮੇਂ ਵਿਚ ਜਿੱਥੇ ਸਿੱਖੀ ਦਾ ਪ੍ਰਚਾਰ ਕੀਤਾ ਜਾ ਸਕੇਗਾ, ਉੱਥੇ ਹੀ ਸੇਵਾ-ਭਾਵਨਾ ਨਾਲ ਗਰੀਬਾਂ ਅਤੇ ਮਜ਼ਲੂਮਾਂ ਨੂੰ ਆਪਣੇ ਨਾਲ ਜੋੜਨ ਵਿਚ ਵੀ ਸਫਲਤਾ ਮਿਲ ਸਕੇਗੀ। ਉਹ ਤੁਰਕਾਂ ਨਾਲੋਂ ਟੁੱਟ ਕੇ, ਸਿੱਖ ਪੰਥ ਦੀ ਸ਼ਰਨ ਵਿਚ ਆ ਜਾਣਗੇ।

ਇਸ ਪੇਸ਼ਕਸ਼ ਨੂੰ ਸਵੀਕਾਰ ਕਰਨ ਅਤੇ ਠੁਕਰਾ ਦੇਣ ਨਾਲ ਹੋਣ ਵਾਲੇ ਲਾਭ-ਹਾਨੀ ਬਾਰੇ ਕਾਫੀ ਸੋਚ-ਵਿਚਾਰ ਕਰਨ ਤੋਂ ਬਾਅਦ ਭਾਈ ਸੁਬੇਗ ਸਿੰਘ ਵੱਲੋਂ ਲਿਆਂਦੀ ਗਈ ਪੇਸ਼ਕਸ਼ ਸਵੀਕਾਰ ਕਰਨ ਦਾ ਫੈਸਲਾ ਕਰ ਲਿਆ ਗਿਆ। ਨਵਾਬ ਦਾ ਖ਼ਿਤਾਬ ਅਤੇ ਇੱਕ ਲੱਖ ਆਮਦਨ ਵਾਲੀ ਜਾਗੀਰ ਸਵੀਕਾਰ ਕਰਨ ਦਾ ਫੈਸਲਾ ਤਾਂ ਕਰ ਲਿਆ ਗਿਆ, ਪਰ ਨਵਾਬੀ ਦਾ ਖ਼ਿਤਾਬ ਕਿਸ ਨੂੰ ਦਿੱਤਾ ਜਾਏ? ਇਹ ਸਮੱਸਿਆ ਉਨ੍ਹਾਂ

ਸਾਹਮਣੇ ਆ ਖੜੀ ਹੋਈ।

ਸਭ ਤੋਂ ਪਹਿਲਾਂ ਨਵਾਬ ਦਾ ਖ਼ਿਤਾਬ ਭਾਈ ਦਰਬਾਰਾ ਸਿੰਘ ਨੂੰ ਪੇਸ਼ ਕੀਤਾ ਗਿਆ, ਉਨ੍ਹਾਂ ਨੇ ਇਹ ਆਖ ਕੇ ਕਿ 'ਇਸ ਨਵਾਬੀ ਵਿਚ ਕੀ ਪਿਆ ਹੈ? ਸਾਨੂੰ ਤਾਂ ਗੁਰੂ ਨੇ ਰਾਜ ਦੇਣ ਦਾ ਬਚਨ ਕੀਤਾ ਹੋਇਆ ਹੈ, ਗੁਰੂ ਦਾ ਬਚਨ ਜ਼ਰੂਰ ਪੂਰਾ ਹੋਵੇਗਾ। ਖਾਲਸਾ ਜੋ ਸੁਤੰਤਰ ਹੋ ਕੇ ਰਾਜ ਕਰੇਗਾ, ਉਹ ਇਕ ਅਧੀਨ ਪਦਵੀ ਨੂੰ ਪ੍ਰਵਾਨ ਨਹੀਂ ਕਰ ਸਕਦਾ'। ਇਸ ਪਿੱਛੋਂ ਭਾਈ ਬੁੱਢਾ ਸਿੰਘ, ਸ. ਕਪੂਰ ਸਿੰਘ, ਸ. ਜੱਸਾ ਸਿੰਘ, ਭਾਈ ਕਰਮ ਸਿੰਘ, ਭਾਈ ਗਰਜਾ ਸਿੰਘ ਆਦਿ ਸਿੰਘਾਂ ਨੂੰ ਵਾਰੋ-ਵਾਰੀ ਨਵਾਬ ਦਾ ਖ਼ਿਤਾਬ ਸਵੀਕਾਰ ਕਰਨ ਦੀ ਬੇਨਤੀ ਕੀਤੀ ਗਈ, ਪਰੰਤੂ ਸਾਰਿਆਂ ਨੇ ਨਿਮਰਤਾ ਸਹਿਤ ਇਹ ਆਖ ਕੇ ਆਪਣੀ ਅਸਮਰੱਥਾ ਪ੍ਰਗਟਾਈ ਕਿ 'ਹਮ ਕੋ ਲੋੜ ਨਿਬਾਬੀ ਨਹੀਂ।' — (ਸ੍ਰੀ ਗੁਰ ਪੰਥ ਪ੍ਰਕਾਸ਼)।

ਸਭ ਪਾਸੋਂ ਨਾਂਹ ਹੋ ਜਾਣ ਤੋਂ ਬਾਅਦ, ਅਜੇ ਵਿਚਾਰ-ਵਟਾਂਦਰਾ ਕੀਤਾ ਹੀ ਜਾ ਰਿਹਾ ਸੀ ਕਿ ਇਹ ਖ਼ਿਤਾਬ ਕਿਸ ਨੂੰ ਬਖ਼ਸ਼ਿਆ ਜਾਏ ਕਿ ਉਸੇ ਸਮੇਂ ਗੁਰਬਾਣੀ-ਸ਼ਬਦ ਦੇ ਕੀਰਤਨ ਦੀ ਅਵਾਜ਼ ਆਈ: 'ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥'

ਇਹ ਹੁਕਮ ਸੁਣਦਿਆਂ ਹੀ ਸਭ ਦੀ ਨਜ਼ਰ ਸੇਵਾ ਕਰ ਰਹੇ ਸ. ਕਪੂਰ ਸਿੰਘ ਪੁਰ ਚਲੀ ਗਈ। ਸ. ਕਪੂਰ ਸਿੰਘ ਸੰਗਤ ਨੂੰ ਪੱਖਾ ਝੱਲ ਰਹੇ ਸਨ। ਉਨ੍ਹਾਂ ਨੂੰ ਬੁਲਾ ਕੇ ਆਖਿਆ ਗਿਆ ਕਿ ਇਹ ਖ਼ਿਤਾਬ ਆਪ ਨੂੰ ਹੀ ਇਹ ਸਵੀਕਾਰ ਕਰਨਾ ਹੋਵੇਗਾ।

ਸ. ਕਪੂਰ ਸਿੰਘ ਨੇ ਪੰਥ ਦਾ ਹੁਕਮ ਮੰਨ ਕੇ 'ਨਵਾਬ' ਦਾ ਖ਼ਿਤਾਬ ਸਵੀਕਾਰ ਕਰਨਾ ਮੰਨ ਤਾਂ ਲਿਆ, ਪਰ ਇਸ ਦੇ ਨਾਲ ਹੀ ਉਨ੍ਹਾਂ ਆਖਿਆ ਕਿ 'ਜੇ ਸਰਕਾਰ ਸਿੰਘਾਂ ਨੂੰ ਇਤਿਹਾਸਿਕ ਗੁਰਦੁਆਰਿਆਂ, ਵਿਸ਼ੇਸ਼ ਕਰਕੇ ਸ੍ਰੀ ਨਨਕਾਣਾ ਸਾਹਿਬ ਵਿਖੇ ਇਕੱਠ ਕਰਨ ਦੀ ਖੁੱਲ੍ਹ ਦੇਵੇ ਤਾਂ ਹੀ ਉਹ ਇਸ ਖ਼ਿਤਾਬ ਨੂੰ ਸਵੀਕਾਰ ਕਰਨਗੇ।

ਭਾਈ ਸੁਬੇਗ ਸਿੰਘ, ਜੋ ਜ਼ਕਰੀਆ ਖਾਨ ਵੱਲੋਂ ਹਰ ਕੀਮਤ 'ਤੇ ਸਮਝੌਤਾ ਕਰ ਲੈਣ ਦਾ ਅਧਿਕਾਰ ਲੈ ਕੇ ਆਏ ਹੋਏ ਸਨ, ਨੇ ਉਸੇ ਸਮੇਂ ਇਹ ਸ਼ਰਤ ਸਵੀਕਾਰ ਕਰਨ ਦਾ ਐਲਾਨ ਕਰ ਦਿੱਤਾ। ਭਾਈ ਸੁਬੇਗ ਸਿੰਘ ਵੱਲੋਂ ਆਪਣੀ ਸ਼ਰਤ ਸਵੀਕਾਰ ਕਰ ਲਏ ਜਾਣ ਤੋਂ ਬਾਅਦ ਸ. ਕਪੂਰ ਸਿੰਘ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਜੁੜੀ ਸੰਗਤ ਵੱਲ ਹੋਏ ਅਤੇ ਆਖਣ ਲੱਗੇ ਕਿ ਸੰਗਤ ਦੇ ਹੁਕਮ ਅਨੁਸਾਰ ਉਹ 'ਨਵਾਬੀ' ਦਾ ਖ਼ਿਤਾਬ ਸਵੀਕਾਰ ਕਰ ਰਹੇ ਹਨ, ਇਸ ਲਈ ਸੰਗਤ ਉਨ੍ਹਾਂ ਨੂੰ ਵਿਸ਼ਵਾਸ ਦੁਆਏ ਕਿ ਉਨ੍ਹਾਂ ਪਾਸੋਂ ਪੱਖੇ ਅਤੇ ਘੋੜਿਆਂ ਦੀ ਸੇਵਾ ਨਹੀਂ ਖੋਹੀ ਜਾਏਗੀ।

ਸੰਗਤ ਨੇ ਜੈਕਾਰਿਆਂ ਦੀ ਗੂੰਜ ਵਿਚ ਸ. ਕਪੂਰ ਸਿੰਘ ਦੀਆਂ ਇਹ ਮੰਗਾਂ ਸਵੀਕਾਰ ਕਰ ਲਈਆਂ। ਇਸ ਗੱਲ ਤੋਂ ਸੰਤੁਸ਼ਟ ਹੋ ਕੇ ਸ. ਕਪੂਰ ਸਿੰਘ ਨੇ ਕਿਹਾ ਕਿ; 'ਪੰਜ ਭੁਜੰਗੀਅਨ ਚਰਨੀ ਛੁਹਾਇ, ਧਰੋ ਸੀਸ ਮੋਹਿ ਪਵਿਤ੍ਰ ਕਰਾਇ। ਅਰਥਾਤ ਪੰਜ ਸਿੰਘਾਂ ਦੇ ਚਰਨਾਂ ਨਾਲ ਛੁਹਾ, ਇਸ ਨਵਾਬੀ ਦੇ ਖ਼ਿਤਾਬ ਨੂੰ ਪਵਿੱਤ੍ਰ ਕਰ, ਉਨ੍ਹਾਂ ਦੇ ਸੀਸ

'ਤੇ ਰੱਖੋ।

ਸੰਗਤ ਨੇ ਉਨ੍ਹਾਂ ਦੀ ਇਹ ਗੱਲ ਵੀ ਸਵੀਕਾਰ ਕਰ ਲਈ ਅਤੇ ਪੰਜਾਂ ਪਿਆਰਿਆਂ, ਭਾਈ ਹਰੀ ਸਿੰਘ ਹਜ਼ੂਰੀਆ, ਬਾਬਾ ਦੀਪ ਸਿੰਘ, ਸ. ਜੱਸਾ ਸਿੰਘ ਰਾਮਗੜ੍ਹੀਆ, ਭਾਈ ਕਰਮ ਸਿੰਘ ਅਤੇ ਸ. ਬੁੱਧ ਸਿੰਘ ਦੇ ਚਰਨਾਂ ਨਾਲ ਛੁਹਾ ਕੇ, ਨਵਾਬੀ ਦੀ ਪੁਸ਼ਾਕ ਉਨ੍ਹਾਂ ਨੂੰ ਪਹਿਨਾਈ ਗਈ।

ਇਸ ਤੋਂ ਬਾਅਦ ਸਿੱਖਾਂ ਨੂੰ ਕੁਝ ਸੁੱਖ ਦਾ ਸਾਹ ਆਇਆ ਤਾਂ ਉਨ੍ਹਾਂ ਇਕ ਪਾਸੇ ਸਿੱਖੀ ਦੇ ਪ੍ਰਚਾਰ ਵੱਲ ਆਪਣਾ ਧਿਆਨ ਕੇਂਦ੍ਰਿਤ ਕਰ ਲਿਆ ਤੇ ਦੂਜਾ ਇਹ ਮੰਨ ਕੇ ਕਿ ਇਹ ਸਥਿਤੀ ਬਹੁਤੀ ਦੇਰ ਨਹੀਂ ਰਹਿਣੀ, ਆਪਣੀ ਸ਼ਕਤੀ ਵਧਾਉਣ ਤੇ ਸੰਗਠਿਤ ਕਰਨ ਵੱਲ ਵੀ ਧਿਆਨ ਦੇਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਆਪਣੀ ਜਥੇਬੰਦੀ ਨੂੰ ਦੋ ਹਿੱਸਿਆਂ ਵਿਚ ਵੰਡ ਲਿਆ। ਇਕ ਹਿੱਸੇ ਨੂੰ 'ਬੁੱਢਾ ਦਲ' ਦਾ ਨਾਂ ਦਿੱਤਾ ਗਿਆ, ਜਿਸ ਵਿਚ ਪੁਰਾਣੇ ਅਤੇ ਤਜਰਬੇਕਾਰ ਸਿੰਘ ਸ਼ਾਮਲ ਕੀਤੇ ਗਏ। ਇਨ੍ਹਾਂ ਵਿੱਚੋਂ ਕਈਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਨੂੰ ਵੇਖਿਆ ਹੋਇਆ ਸੀ। ਇਸ ਦੀ ਅਗਵਾਈ ਨਵਾਬ ਕਪੂਰ ਸਿੰਘ ਨੂੰ ਸੌਂਪੀ ਗਈ ਅਤੇ ਉਨ੍ਹਾਂ ਨਾਲ ਸ. ਸ਼ਾਮ ਸਿੰਘ ਨਾਰੋਕੇ, ਸ. ਗੁਰਬਖਸ਼ ਸਿੰਘ ਰੋੜਾਂਵਾਲੀ, ਸ. ਬਾਘ ਸਿੰਘ ਹਲੋਵਾਲੀਆ, ਸ. ਭਾਮਾ ਸਿੰਘ ਆਦਿ ਪ੍ਰਸਿੱਧ ਆਗੂ ਸੰਬੰਧਿਤ ਕਰ ਦਿੱਤੇ ਗਏ। ਜਦਕਿ ਦੂਜੇ ਹਿੱਸੇ, ਜਿਸ ਨੂੰ 'ਤਰੁਣਾ ਦਲ' ਦਾ ਨਾਂ ਦਿੱਤਾ ਗਿਆ, ਵਿਚ ਨੌਜਵਾਨ ਅਤੇ ਨਵੇਂ ਰੰਗਰੂਟ ਸ਼ਾਮਲ ਕੀਤੇ ਗਏ। ਇਨ੍ਹਾਂ ਨੂੰ ਸੁਸਿੱਖਿਅਤ ਕਰਨ ਦੇ ਉਦੇਸ਼ ਨਾਲ ਸ੍ਰੀ ਅੰਮ੍ਰਿਤਸਰ ਵਿਖੇ ਪੰਜ ਕੇਂਦਰ (ਕੈਂਪ), ਰਾਮਸਰ, ਲਛਮਣਸਰ, ਕੌਲਸਰ, ਬਿਬੇਕਸਰ ਅਤੇ ਸੰਤੋਖਸਰ, ਵਿਖੇ ਸਥਾਪਿਤ ਕੀਤੇ ਗਏ। ਇਨ੍ਹਾਂ ਕੇਂਦਰਾਂ (ਕੈਂਪਾਂ) ਵਿਚ ਨੌਜਵਾਨਾਂ ਨੂੰ ਸਿੱਖਿਆ ਦੇਣ ਦੀ ਜ਼ਿੰਮੇਵਾਰੀ, ਤਰਤੀਬ-ਵਾਰ ਬਾਬਾ ਦੀਪ ਸਿੰਘ (ਪਹਿਲਾ ਕੇਂਦਰ), ਬਾਬਾ ਕਰਮ ਸਿੰਘ ਤੇ ਭਾਈ ਧਰਮ ਸਿੰਘ (ਦੂਜਾ ਕੇਂਦਰ), ਭਾਈ ਕਾਹਨ ਸਿੰਘ ਤੇ ਭਾਈ ਬਿਨੋਦ ਸਿੰਘ (ਤੀਜਾ ਕੇਂਦਰ), ਭਾਈ ਦਸੌਂਧਾ ਸਿੰਘ ਕੋਟ ਬੁੱਢਾ (ਚੌਥਾ ਕੇਂਦਰ), ਅਤੇ ਭਾਈ ਵੀਰੂ ਸਿੰਘ ਤੇ ਭਾਈ ਜੀਵਨ ਸਿੰਘ ਰੰਘਰੇਟਿਆਂ (ਪੰਜਵਾਂ ਕੇਂਦਰ) ਨੂੰ ਸੌਂਪੀ ਗਈ। ਇਨ੍ਹਾਂ ਕੇਂਦਰਾਂ ਵਿਚ ਸਿੱਖਿਆ ਪ੍ਰਾਪਤ ਕਰਨ ਵਾਲੇ ਨੌਜਵਾਨਾਂ ਨੂੰ ਇਹ ਖੁੱਲ੍ਹ ਦਿੱਤੀ ਗਈ ਕਿ ਉਹ ਜਦੋਂ ਚਾਹੁਣ, ਆਪਣਾ ਸਿੱਖਿਆ ਕੇਂਦਰ ਬਦਲ ਸਕਦੇ ਹਨ।

ਇਸ ਤਰ੍ਹਾਂ ਸਿੱਖਾਂ ਨੇ ਯੋਜਨਾ-ਬੱਧ ਢੰਗ ਨਾਲ ਆਪਣੇ-ਆਪ ਨੂੰ ਭਵਿੱਖ ਦੇ ਸੰਘਰਸ਼ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੂੰ ਇਸ ਗੱਲ ਦਾ ਗਿਆਨ ਸੀ ਕਿ ਹਾਕਮਾਂ ਨੇ ਉਨ੍ਹਾਂ ਨੂੰ ਸ਼ਾਂਤੀ ਨਾਲ ਨਹੀਂ ਰਹਿਣ ਦੇਣਾ। ਇਹ ਜਾਗੀਰ, ਜੋ ਉਨ੍ਹਾਂ ਨੂੰ ਦਿੱਤੀ ਗਈ ਹੈ, ਉਸ ਦੇ ਪਿੱਛੇ 'ਉਨ੍ਹਾਂ ਨੂੰ ਅਵੇਸਲਿਆਂ ਕਰ ਦੱਬ ਲੈਣ' ਦੀ ਸਾਜ਼ਿਸ਼ ਹੀ ਕੰਮ ਕਰ ਰਹੀ ਜਾਪਦੀ ਹੈ। ਚਿਰਾਂ ਤੋਂ ਉਨ੍ਹਾਂ ਦਾ ਖੁਰਾ-ਖੋਜ ਮਿਟਾ ਦੇਣ ਦੀ ਨੀਅਤ ਨਾਲ ਜੁਟੀ ਚਲੀ ਆ ਰਹੀ ਜ਼ਾਲਮ ਹਕੂਮਤ, ਇਤਨੀ ਦਿਆਲੂ ਨਹੀਂ ਹੋ ਸਕਦੀ ਕਿ ਉਹ ਉਨ੍ਹਾਂ ਨੂੰ ਆਪਣੀ ਹਕੂਮਤ ਵਿਚ ਭਾਈਵਾਲ ਬਣਾਉਣ ਲਈ ਤਿਆਰ ਹੋ ਜਾਏ। ■

# ਸ਼ਹੀਦ ਬੀਬੀਆਂ

*-ਸ. ਸਿਮਰਜੀਤ ਸਿੰਘ**

ਸੂਬੇਦਾਰ ਜ਼ਕਰੀਆ ਖ਼ਾਨ ਦੀ ਮੌਤ ਤੋਂ ਬਾਅਦ ਯਹੀਆ ਖ਼ਾਨ ਲਾਹੌਰ ਦਾ ਸੂਬੇਦਾਰ ਬਣਿਆ। ਲਖਪਤ ਰਾਏ ਇਸ ਦਾ ਦੀਵਾਨ ਸੀ। ਦੀਵਾਨ ਲਖਪਤ ਰਾਏ ਅਤੇ ਇਸ ਦੇ ਭਰਾ ਜਸਪਤ ਰਾਏ ਨੇ ਸਿੱਖਾਂ ਨੂੰ ਮੂਲੋਂ ਹੀ ਖਤਮ ਕਰਨ ਦੀ ਠਾਣ ਲਈ ਹੋਈ ਸੀ। ਇਕ ਝੜਪ ਵਿਚ ਜਸਪਤ ਰਾਏ ਸਿੱਖਾਂ ਹੱਥੋਂ ਮਾਰਿਆ ਗਿਆ। ਦੀਵਾਨ ਲਖਪਤ ਰਾਏ ਨੇ ਬਦਲਾ ਲੈਣ ਲਈ ੧੦ ਮਾਰਚ, ੧੭੪੬ ਈ: ਨੂੰ ਲਾਹੌਰ ਵਿਚ ਵੱਸਦੇ ਸਿੱਖਾਂ ਨੂੰ ਕਤਲ ਕਰਨ ਦਾ ਮਨ ਬਣਾਇਆ। ਕੌੜਾ ਮੱਲ ਨੇ ਪਤਵੰਤੇ ਸ਼ਹਿਰੀਆਂ ਨੂੰ ਨਾਲ ਲੈ ਕੇ ਲਖਪਤ ਰਾਏ ਨੂੰ ਅਜਿਹਾ ਕਰਨ ਤੋਂ ਰੋਕਿਆ ਪਰ ਇਸ ਨੇ ਕਿਸੇ ਦੀ ਪਰਵਾਹ ਕੀਤੇ ਬਿਨਾਂ ਹਜ਼ਾਰਾਂ ਸਿੱਖਾਂ ਨੂੰ ਕਤਲ ਕਰਵਾ ਦਿੱਤਾ। ਫੌਜ ਇਕੱਠੀ ਕਰ ਕੇ ਇਹ ੧ ਮਈ ੧੭੪੬ ਈ: ਨੂੰ ਜੰਗਲਾਂ ਵਿਚ ਲੁਕੇ ਸਿੰਘਾਂ ਦੀ ਭਾਲ ਵਿਚ ਨਿਕਲ ਪਿਆ। ਕਾਹਨੂੰਵਾਨ ਦੇ ਛੰਭ ਵਿਚ ਲੁਕੇ ਸੱਤ ਹਜ਼ਾਰ ਦੇ ਕਰੀਬ ਸਿੰਘਾਂ ਨੂੰ ਮੁਕਾਬਲੇ ਵਿਚ ਮਾਰ ਦਿੱਤਾ ਗਿਆ। ਤਿੰਨ ਹਜ਼ਾਰ ਦੇ ਲੱਗਭਗ ਸਿੰਘ ਗ੍ਰਿਫ਼ਤਾਰ ਕਰ ਕੇ ਕਤਲ ਕਰ ਦਿੱਤੇ ਗਏ। ਇਸ ਘਟਨਾ ਨੂੰ ਸਿੱਖ ਇਤਿਹਾਸ ਵਿਚ ਛੋਟਾ ਘੱਲੂਘਾਰਾ ਕਿਹਾ ਜਾਂਦਾ ਹੈ। ਲਖਪਤ ਰਾਏ ਦੇ ਇਸ ਸ਼ਰਮਨਾਕ ਕਾਰੇ ਤੋਂ ਨਿਰਾਸ਼ ਹੋ ਕੇ ਕੌੜਾ ਮੱਲ ਮੁਲਤਾਨ ਚਲਾ ਗਿਆ। ਯਹੀਆ ਖ਼ਾਨ ਦਾ ਛੋਟਾ ਭਰਾ ਸ਼ਾਹ ਨਿਵਾਜ਼ ਖਾਂ ਸੀ। ਦੋਵੇਂ ਸੂਬੇਦਾਰ ਭਰਾਵਾਂ ਵਿਚ ਅੰਦਰੋ-ਅੰਦਰੀ ਸੰਘਰਸ਼ ਚੱਲਿਆ ਆ ਰਿਹਾ ਸੀ। ੧੧ ਜਨਵਰੀ ੧੭੪੮ ਈ: ਨੂੰ ਅਹਿਮਦ ਸ਼ਾਹ ਦੁਰਾਨੀ ਨੇ ਲਾਹੌਰ ਉੱਪਰ ਕਬਜ਼ਾ ਕਰ ਲਿਆ, ਪਰ ਜਲਦੀ ਹੀ ਸਰਹਿੰਦ ਨੇੜੇ ਹਾਰ ਖਾ ਕੇ ਵਾਪਸ ਆਪਣੇ ਮੁਲਕ ਚਲਾ ਗਿਆ। ਦਿੱਲੀ ਦੀ ਮੁਗ਼ਲ ਸਰਕਾਰ ਨੇ ਇਸ ਸਮੇਂ ਮੀਰ ਮਨੂੰ ਨੂੰ ਲਾਹੌਰ ਦਾ ਸੂਬੇਦਾਰ ਬਣਾਉਣ ਦੀ ਸੋਚੀ। ਮੀਰ ਮਨੂੰ ਮੁਗ਼ਲ ਸ਼ਹਿਨਸ਼ਾਹ ਦੇ ਵਜ਼ੀਰ ਕਮਰ-ਉ-ਦੀਨ ਦਾ ਪੁੱਤਰ ਸੀ। ੧੧ ਅਪ੍ਰੈਲ ੧੭੪੮ ਈ: ਨੂੰ ਮੀਰ ਮਨੂੰ ਪੰਜਾਬ ਦਾ ਸੂਬੇਦਾਰ ਬਣਾ ਦਿੱਤਾ ਗਿਆ। ਲਖਪਤ ਰਾਏ ਇਸ ਦਾ ਦੀਵਾਨ ਬਣਿਆ। ਦੀਵਾਨ ਲਖਪਤ ਰਾਏ ਵੀ ਲਾਹੌਰ ਦਾ ਸੂਬੇਦਾਰ ਬਣਨਾ ਚਾਹੁੰਦਾ ਸੀ। ਉਸ ਨੇ ਅਹਿਮਦ ਸ਼ਾਹ ਅਬਦਾਲੀ ਨਾਲ ਅੰਦਰ ਖਾਤੇ ਗੱਠਜੋੜ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਇਸ ਗੱਲ ਦਾ ਪਤਾ ਮੀਰ ਮਨੂੰ ਨੂੰ ਲੱਗਾ ਤਾਂ ਉਸ ਨੇ ਲਖਪਤ ਰਾਏ ਨੂੰ ਹਟਾ ਕੇ ਕੌੜਾ ਮੱਲ ਨੂੰ ਆਪਣਾ ਦੀਵਾਨ ਨਿਯੁਕਤ ਕਰ ਲਿਆ। ਦੀਵਾਨ ਕੌੜਾ ਮੱਲ ਸਿੱਖਾਂ ਦਾ ਵੀ ਹਿਤੈਸ਼ੀ ਸੀ ਅਤੇ ਗੁਰੂ-ਘਰ ਪ੍ਰਤੀ ਸ਼ਰਧਾ ਵੀ ਰੱਖਦਾ ਸੀ। ਇਸ ਨੇ ਪਹਿਲਾਂ ਵੀ ਕਈ ਵਾਰ ਅੰਦਰ ਖਾਤੇ ਸਿੱਖਾਂ ਦੀ ਮਦਦ ਕੀਤੀ

---

**ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਸੀ। ਅਕਤੂਬਰ ੧੭੪੯ ਈ: ਨੂੰ ਸਿੰਘਾਂ ਦੇ ਜਥੇ ਸ੍ਰੀ ਅੰਮ੍ਰਿਤਸਰ ਵਿਖੇ ਦੀਵਾਲੀ 'ਤੇ ਇਕੱਠੇ ਹੋਏ। ਮੀਰ ਮਨੂੰ ਨੇ ਸਿੱਖਾਂ ਨੂੰ ਖਤਮ ਕਰਨ ਦਾ ਇਹ ਸੁਨਹਿਰੀ ਮੌਕਾ ਜਾਣ ਕੇ ਭਾਰੀ ਫੌਜਾਂ ਲੈ ਕੇ ਸ੍ਰੀ ਅੰਮ੍ਰਿਤਸਰ ਨੂੰ ਘੇਰਾ ਪਾ ਲਿਆ। ਪੰਜ ਸੌ ਦੇ ਲੱਗਭਗ ਸਿੰਘ ਸ੍ਰੀ ਦਰਬਾਰ ਸਾਹਿਬ ਨੇੜੇ ਰਾਮਰੌਣੀ ਦੀ ਕੱਚੀ ਗੜ੍ਹੀ ਵਿਚ ਜਾ ਕੇ ਦੁਸ਼ਮਣ ਦੇ ਮੁਕਾਬਲੇ ਲਈ ਡਟ ਗਏ। ਮੀਰ ਮਨੂੰ ਨੇ ਰਾਮਰੌਣੀ ਨੂੰ ਚਾਰੇ ਪਾਸੇ ਤੋਂ ਘੇਰਾ ਪਾ ਲਿਆ। ਦੋ ਮਹੀਨੇ ਦੇ ਲੱਗਭਗ ਘੇਰਾ ਰਿਹਾ ਤਾਂ ਗੜ੍ਹੀ ਅੰਦਰੋਂ ਦਾਣਾ ਪੱਠਾ ਖਤਮ ਹੋਣਾ ਸ਼ੁਰੂ ਹੋ ਗਿਆ। ਸਿੰਘ ਅਤੇ ਘੋੜੇ ਭੁੱਖ ਅਤੇ ਫੌਜਾਂ ਦਾ ਮੁਕਾਬਲਾ ਕਰਦੇ ਸ਼ਹੀਦ ਹੋਣ ਲੱਗੇ। ਦੋ ਮਹੀਨੇ ਦੀ ਲੜਾਈ ਵਿਚ ਦੋ ਸੌ ਦੇ ਲੱਗਭਗ ਸਿੰਘ ਸ਼ਹੀਦ ਹੋ ਗਏ। ਬਾਕੀ ਦੇ ਤਿੰਨ ਸੌ ਦੇ ਸਿੰਘਾਂ ਨੇ ਵੈਰੀ ਨਾਲ ਮੁਕਾਬਲਾ ਕਰ ਕੇ ਸ਼ਹੀਦ ਹੋਣ ਦਾ ਮਤਾ ਪਕਾ ਲਿਆ। ਦੀਵਾਨ ਕੌੜਾ ਮੱਲ ਚਾਹੁੰਦਾ ਸੀ ਕਿ ਗੜ੍ਹੀ ਵਿਚ ਘਿਰੇ ਸਿੰਘ ਕਿਸੇ ਨਾ ਕਿਸੇ ਤਰ੍ਹਾਂ ਬਚ ਜਾਣ। ਇਸੇ ਵੇਲੇ ਖ਼ਬਰ ਆਈ ਕਿ ਅਹਿਮਦ ਸ਼ਾਹ ਅਬਦਾਲੀ ਫਿਰ ਤੋਂ ਭਾਰਤ 'ਤੇ ਹਮਲਾ ਕਰਨ ਲਈ ਮਾਰੋ-ਮਾਰ ਕਰਦਾ ਆ ਰਿਹਾ ਹੈ। ਇਸ ਦੇ ਨਾਲ ਹੀ ਦਿੱਲੀ ਤੋਂ ਖ਼ਬਰ ਆ ਗਈ ਕਿ ਵਜ਼ੀਰ ਸਫ਼ਦਰ ਜੰਗ, ਸ਼ਾਹ ਨਿਵਾਜ਼ ਨੂੰ ਮੁਲਤਾਨ ਦਾ ਗਵਰਨਰ ਬਣਾ ਕੇ ਭੇਜਿਆ ਜਾ ਰਿਹਾ ਹੈ। ਦੀਵਾਨ ਕੌੜਾ ਮੱਲ ਨੇ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਮੀਰ ਮਨੂੰ ਨੂੰ ਸਲਾਹ ਦਿੱਤੀ ਕਿ ਸਿੰਘਾਂ ਨਾਲ ਸੁਲਹਾ ਕਰ ਲਈ ਜਾਵੇ ਤਾਂ ਜੋ ਆਉਣ ਵਾਲੀਆਂ ਔਕੜਾਂ ਵਿਚ ਇਨ੍ਹਾਂ ਦੀ ਮਦਦ ਲਈ ਜਾ ਸਕੇ। ਮੀਰ ਮਨੂੰ ਨੇ ਸਲਾਹ ਮੰਨ ਕੇ ਰਾਮਰੌਣੀ ਦਾ ਘੇਰਾ ਉਠਾ ਲਿਆ ਅਤੇ ਸਿੰਘਾਂ ਨੂੰ ਪਰਗਣਾ ਪੱਟੀ ਦੇ ਮਾਮਲੇ ਵਿੱਚੋਂ ਅੱਧਾ ਜਾਗੀਰ ਵਜੋਂ ਦੇਣਾ ਮੰਨ ਲਿਆ ਅਤੇ ਸ੍ਰੀ ਦਰਬਾਰ ਸਾਹਿਬ ਦੇ ਪੁਰਾਣੇ ਬਾਰ੍ਹਾਂ ਪਿੰਡਾਂ ਦਾ ਜ਼ਬਤ ਹੋਇਆ ਮਾਮਲਾ ਵੀ ਬਹਾਲ ਕਰ ਦਿੱਤਾ। ਸਿੰਘਾਂ ਨੇ ਛੋਟੇ ਘੱਲੂਘਾਰੇ ਦੇ ਦੋਸ਼ੀ ਦੀਵਾਨ ਲਖਪਤ ਰਾਏ ਦੀ ਮੰਗ ਕੀਤੀ ਤਾਂ ਦੀਵਾਨ ਕੌੜਾ ਮੱਲ ਨੇ ਲਖਪਤ ਰਾਏ ਨੂੰ ਸਿੰਘਾਂ ਦੇ ਹਵਾਲੇ ਕਰ ਦਿੱਤਾ। ਸਿੰਘਾਂ ਨੇ ਲਖਪਤ ਰਾਏ ਨੂੰ ਕੁੰਭੀ ਨਰਕ* ਦੀ ਸਜ਼ਾ ਦਿੱਤੀ। ਇਸ ਤਰ੍ਹਾਂ ਦਾ ਨਰਕ ਭੋਗਦਾ ਹੋਇਆ ਦੀਵਾਨ ਲਖਪਤ ਰਾਏ ਨਰਕਾਂ ਨੂੰ ਰਵਾਨਾ ਹੋ ਗਿਆ। ਇਸ ਘਟਨਾ ਦਾ ਜ਼ਿਕਰ ਕਰਦਿਆਂ ਸ. ਰਤਨ ਸਿੰਘ ਭੰਗੂ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਚੌਪਈ—*

*ਤੂੰ ਨਹਿਂ ਟਲਿਓ ਉਸ ਦਿਨ ਮਾਰੇ, ਤੈਂ ਯੌਂ ਕੀਨੇ ਬਹੁਤ ਅਖਾਰੇ।*
*ਐਸੀ ਐਸੀ ਔਰ ਸੁਨਾਈ, ਉਨ ਸਿੰਘਨ ਸਯੋਂ ਜੈਸੀ ਕਮਾਈ।*
*ਘੱਲੂਘਾਰੋ ਜੈਸ ਕਰਾਯੋ, ਬੈਠੇ ਗਰੀਬ ਸਿਖ ਘਰੋਂ ਮ੍ਰਿਵਾਯੋ।*
*ਗੁਰ ਕੋ ਨਾਮ ਤੈ ਕਹਣ ਹਟਾਯੋ, ਪੋਥੀ ਗ੍ਰੰਥ ਤੈਂ ਖੂਹ ਡੁਬਾਯੋ।*

** ਕੁੰਭੀ ਨਰਕ ਦੀ ਸਜ਼ਾ ਅਨੁਸਾਰ ਦੋਸ਼ੀ ਨੂੰ ਇਕ ਛੋਟੇ ਜਿਹੇ ਕਮਰੇ ਵਿਚ ਬੰਦ ਕਰ ਦਿੱਤਾ ਜਾਂਦਾ ਸੀ ਅਤੇ ਛੱਤ ਵਿਚ ਛੋਟਾ ਜਿਹਾ ਸੁਰਾਖ ਕਰ ਕੇ ਲੋਕਾਂ ਨੂੰ ਹੁਕਮ ਦੇ ਦਿੱਤਾ ਜਾਂਦਾ ਸੀ ਕਿ ਉਹ ਜੰਗਲ-ਪਾਣੀ ਉਸ ਸੁਰਾਖ 'ਚ ਹੀ ਕਰਨ।*

*ਯੌ ਕਹਿ ਦੀਨੀ ਮੁਸ਼ਕਨ ਚੜ੍ਹਾਇ, ਸਿਹਤ ਖਾਨੇ ਮੈਂ ਦਯੋ ਗਿਰਾਇ।*
*ਸਿੱਖਨ ਤੇ ਤਿਸ ਸੀਸ ਹਗਾਯੋ, ਔਰ ਲੋਕਨ ਤੇ ਸੀਸ ਮੁਤਾਯੋ।*

ਮਈ ੧੭੪੯ ਈ: ਵਿਚ ਸ਼ਾਹ ਨਿਵਾਜ਼ ਨੇ ਮੁਲਤਾਨ 'ਤੇ ਕਬਜ਼ਾ ਕਰ ਲਿਆ। ਮੀਰ ਮਨੂੰ ਨੇ ਦੀਵਾਨ ਕੌੜਾ ਮੱਲ ਰਾਹੀਂ ਸਿੰਘਾਂ ਦੀ ਮਦਦ ਹਾਸਲ ਕਰ ਕੇ ਮੁਲਤਾਨ 'ਤੇ ਹਮਲਾ ਬੋਲ ਦਿੱਤਾ। ੧੦ ਹਜ਼ਾਰ ਸਿੰਘਾਂ ਨਾਲ ਦੀਵਾਨ ਕੌੜਾ ਮੱਲ ਮੁਲਤਾਨ ਫਤਿਹ ਕਰਨ ਲਈ ਗਿਆ। ਇਸ ਲੜਾਈ ਵਿਚ ਸਿੰਘਾਂ ਹੱਥੋਂ ਸ਼ਾਹ ਨਿਵਾਜ਼ ਮਾਰਿਆ ਗਿਆ। ਜਿਤਨੀ ਦੇਰ ਦੀਵਾਨ ਕੌੜਾ ਮੱਲ ਜ਼ਿੰਦਾ ਰਿਹਾ ਉਤਨੀ ਦੇਰ ਸਿੰਘ ਮੁਗ਼ਲਾਂ ਦੀ ਕਰੋਪੀ ਤੋਂ ਬਚੇ ਰਹੇ। ਇਕ ਦਿਨ ਇਕ ਜਨੂੰਨੀ ਮੁਗ਼ਲ ਕਸੂਰ ਦੇ ਵਜੀਦ ਖ਼ਾਨ ਨੇ ਦੀਵਾਨ ਕੌੜਾ ਮੱਲ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਇਸ ਤੋਂ ਬਾਅਦ ਸਿੱਖਾਂ 'ਤੇ ਮੀਰ ਮਨੂੰ ਦਾ ਕਹਿਰ ਫਿਰ ਤੋਂ ਸ਼ੁਰੂ ਹੋ ਗਿਆ। ਮਾਝੇ, ਮਾਲਵੇ ਅਤੇ ਪਹਾੜੀ ਇਲਾਕਿਆਂ ਵਿਚ ਫਿਰ ਤੋਂ ਸਿੰਘਾਂ ਦੀ ਭਾਲ ਸ਼ੁਰੂ ਹੋ ਗਈ। ਜੇਕਰ ਕੋਈ ਸਿੰਘ ਫੜ੍ਹਿਆ ਜਾਂਦਾ ਤਾਂ ਇਕ ਹੀ ਸ਼ਰਤ ਹੁੰਦੀ ਸੀ ਇਸਲਾਮ ਧਾਰਨ ਜਾਂ ਮੌਤ। ਸਮਕਾਲੀ ਇਤਿਹਾਸਕਾਰਾਂ ਅਨੁਸਾਰ ਸਿੰਘਾਂ ਨੇ ਤਰ੍ਹਾਂ-ਤਰ੍ਹਾਂ ਦੇ ਤਸੀਹੇ ਝੱਲਦਿਆਂ ਆਪਣੇ ਧਰਮ ਨੂੰ ਕ਼ਾਇਮ ਰੱਖਿਆ। ਜਿਉਂ-ਜਿਉਂ ਮੀਰ ਮਨੂੰ ਦੀ ਸਖਤੀ ਵਧਦੀ ਜਾਂਦੀ ਸੀ, ਉਸ ਨਾਲ ਸਿੰਘਾਂ ਦਾ ਜੋਸ਼ ਹੋਰ ਵੀ ਵਧਦਾ ਜਾਂਦਾ ਸੀ, ਉਸ ਸਮੇਂ ਸਿੱਖਾਂ ਵਿਚ ਇਹ ਕਹਾਵਤ ਸ਼ੁਰੂ ਹੋ ਗਈ ਕਿ:

*ਮਨੂੰ ਆਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ।*
*ਜਿਉਂ ਜਿਉਂ ਸਾਨੂੰ ਵੱਢਦਾ, ਅਸੀਂ ਦੂਣੇ ਚੌਣੇ ਹੋਏ।*

ਸਿੱਖਾਂ ਦੇ ਸਿਰਾਂ ਦੇ ਮੁੱਲ ਗਸ਼ਤੀ ਫੌਜਾਂ ਵੱਲੋਂ ਮਾਰ-ਧਾੜ ਇਹ ਨਿੱਤ ਦਾ ਕਰਮ ਹੋ ਗਿਆ ਸੀ। ਜਦੋਂ ਮੀਰ ਮਨੂੰ ਨੇ ਦੇਖਿਆ ਕਿ ਸਿੱਖਾਂ ਦਾ ਮੁਕਾਬਲਾ ਕਰਨਾ ਕੋਈ ਸੌਖੀ ਗੱਲ ਨਹੀਂ ਹੈ ਤਾਂ ਉਸ ਨੇ ਮਨ ਵਿਚ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਸੋਚੀ। ਇਸ ਕਾਰਜ ਲਈ ਉਸ ਨੇ ਸਿੱਖਾਂ ਦੀ ਪਨੀਰੀ ਤਕ ਨੂੰ ਖਤਮ ਕਰਨ ਦੀਆਂ ਯੋਜਨਾਵਾਂ ਬਣਾਈਆਂ। ਜਦੋਂ ਇਸ ਨੂੰ ਮਾਲੂਮ ਹੋਇਆ ਕਿ ਸਿੱਖ ਬੀਬੀਆਂ ਤਾਂ ਜਨਮ ਤੋਂ ਹੀ ਬੱਚਿਆਂ ਨੂੰ ਧਰਮ 'ਤੇ ਕੁਰਬਾਨ ਹੋਣ ਦੀ ਸਿੱਖਿਆ ਲੋਰੀਆਂ ਦੇ ਰੂਪ ਵਿਚ ਹੀ ਦੇਣੀ ਸ਼ੁਰੂ ਕਰ ਦਿੰਦੀਆਂ ਹਨ ਤਾਂ ਉਹ ਬਹੁਤ ਪ੍ਰੇਸ਼ਾਨ ਹੋਇਆ। ਮੀਰ ਮਨੂੰ ਨੇ ਪਿੰਡ-ਪਿੰਡ ਹੁਕਮ ਭੇਜ ਦਿੱਤੇ ਕਿ ਜਿਸ ਇਸਤਰੀ ਉੱਪਰ ਵੀ ਸਿੱਖ ਹੋਣ ਦਾ ਸ਼ੱਕ ਹੋਵੇ ਉਸ ਨੂੰ ਫੜ੍ਹ ਕੇ ਲਾਹੌਰ ਭੇਜ ਦਿੱਤਾ ਜਾਵੇ ਅਤੇ ਸਿੱਖ ਬੱਚਿਆਂ ਨੂੰ ਭਾਵੇਂ ਉਹ ਦੁੱਧ ਪੀਂਦੇ ਹੀ ਕਿਉਂ ਨਾ ਹੋਣ ਕਤਲ ਕਰਨ ਤੋਂ ਸੰਕੋਚ ਨਾ ਕੀਤਾ ਜਾਵੇ। ਮੀਰ ਮਨੂੰ ਦਾ ਹੁਕਮ ਪਹੁੰਚਦਿਆਂ ਹੀ ਪੰਜਾਬ ਦੇ ਪਿੰਡਾਂ ਵਿਚ ਸਿੱਖਾਂ ਦਾ ਸ਼ਰ-ਏ-ਆਮ ਕਤਲ-ਏ-ਆਮ ਸ਼ੁਰੂ ਹੋ ਗਿਆ। ਇਸ ਨੇ ਆਪਣੇ ਨਾਇਬ ਮੋਮਨ ਖਾਂ ਨੂੰ ਆਦੇਸ਼ ਜਾਰੀ ਕੀਤੇ ਕਿ ਸਿੱਖਾਂ ਦੇ ਬੱਚੇ ਅਤੇ ਇਸਤਰੀਆਂ ਨੂੰ ਗ੍ਰਿਫ਼ਤਾਰ ਕਰ ਕੇ ਲਿਆਂਦਾ ਜਾਵੇ ਤਾਂ ਕਿ ਇਨ੍ਹਾਂ ਦੇ ਘਰ ਬੱਚਾ ਹੀ ਪੈਦਾ ਨਾ ਹੋ ਸਕੇ। ਗਸ਼ਤੀ ਫੌਜਾਂ ਪਿੰਡ-ਪਿੰਡ ਗਸ਼ਤ ਕਰਨ ਲੱਗੀਆਂ ਅਤੇ ਸਰਕਾਰ

ਦੇ ਮੁਖ਼ਬਰ ਸਿੱਖ ਬੀਬੀਆਂ ਨੂੰ ਫੜਾ ਕੇ ਇਨਾਮ ਪ੍ਰਾਪਤ ਕਰਨ ਲੱਗ ਪਏ। ਨਾਇਬ ਮੋਮਨ ਖਾਂ ਨੇ ਥਾਂ-ਥਾਂ ਤੋਂ ਸਿੱਖ ਬੀਬੀਆਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਭੇਜਣਾ ਸ਼ੁਰੂ ਕਰ ਦਿੱਤਾ। ਮਾਝਾ, ਦੁਆਬਾ ਤੇ ਰਿਆੜਕੀ ਦੇ ਇਲਾਕੇ ਵਿੱਚੋਂ ਫੌਜਾਂ ਨੇ ਸਿੱਖ ਬੀਬੀਆਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਦੀ ਜੇਲ੍ਹ ਵਿਚ ਬੰਦ ਕਰ ਦਿੱਤਾ।

ਜਦੋਂ ਮੀਰ ਮਨੂੰ ਨੂੰ ਆਪਣੇ ਮੁਖ਼ਬਰਾਂ ਤੋਂ ਇਹ ਸੂਚਨਾ ਮਿਲੀ ਕਿ ਸਿੱਖੀ ਦਾ ਅਸਲੀ ਗੜ੍ਹ ਤਾਂ ਸਤਲੁਜ ਪਾਰ ਮਾਲਵੇ ਦਾ ਇਲਾਕਾ ਹੈ ਜਿੱਥੇ ਬਹੁਤ ਸਾਰੇ ਸਿੱਖ ਆਪਣੇ ਪਰਵਾਰਾਂ ਨਾਲ ਰਹਿ ਰਹੇ ਹਨ। ਜਦੋਂ ਤਕ ਇਸ ਇਲਾਕੇ ਵਿੱਚੋਂ ਸਿੱਖਾਂ ਦਾ ਖਾਤਮਾ ਨਹੀਂ ਕੀਤਾ ਜਾਂਦਾ ਉਦੋਂ ਤਕ ਸਿੱਖ ਕੌਮ ਦਾ ਖਾਤਮਾ ਵੀ ਨਹੀਂ ਹੋ ਸਕਦਾ। ਮੀਰ ਮਨੂੰ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਕਸਮ ਖਾਧੀ ਹੋਈ ਸੀ ਇਸ ਲਈ ਉਹ ਆਪਣੀਆਂ ਫੌਜਾਂ ਲੈ ਕੇ ਮਾਲਵੇ ਵੱਲ ਨੂੰ ਰਵਾਨਾ ਹੋ ਪਿਆ। ਸਤਲੁਜ ਦਰਿਆ ਪਾਰ ਕਰ ਕੇ ਉਸ ਨੇ ਲੁਧਿਆਣਾ ਜ਼ਿਲ੍ਹੇ ਦੇ ਮੁੱਲਾਂਪੁਰ ਨਗਰ ਵਿਚ ਆਪਣਾ ਬਹੁਤ ਵੱਡਾ ਪੜਾਅ ਲਾ ਲਿਆ। ਉਸ ਨੇ ਆਪਣੇ ਸਿਪਾਹੀਆਂ ਨੂੰ ਪਿੰਡਾਂ ਵਿਚ ਭੇਜ ਕੇ ਸਿੱਖ ਬੀਬੀਆਂ ਅਤੇ ਬੱਚਿਆਂ ਨੂੰ ਫੜ ਕੇ ਇੱਥੇ ਪੜਾਅ ਵਿਚ ਲਿਆਉਣ ਦਾ ਹੁਕਮ ਦਿੱਤਾ। ਸਿਪਾਹੀ ਦੂਰ-ਨੇੜੇ ਦੇ ਪਿੰਡਾਂ ਵਿਚ ਜਾ ਕੇ ਸਿੱਖ ਬੀਬੀਆਂ ਅਤੇ ਬੱਚਿਆਂ ਨੂੰ ਫੜ-ਫੜ ਕੇ ਮੁੱਲਾਂਪੁਰ ਵਾਲੇ ਪੜਾਉ 'ਤੇ ਇਕੱਠੀਆਂ ਕਰਨ ਲੱਗ ਪਏ। ਇਨ੍ਹਾਂ ਦਿਨਾਂ ਵਿਚ ਸਿੱਖ ਛੋਟੇ ਘੱਲੂਘਾਰੇ ਤੋਂ ਬਾਅਦ ਪਹਾੜਾਂ ਅਤੇ ਰਾਜਸਥਾਨ ਦੇ ਇਲਾਕੇ ਵਿਚ ਰਹਿ ਰਹੇ ਸਨ। ਘਰਾਂ ਵਿਚ ਸਿਰਫ ਬੀਬੀਆਂ ਤੇ ਬੱਚੇ ਹੀ ਸਨ। ਮੁੱਲਾਂਪੁਰ ਦੇ ਸੰਘਣੀ ਅਬਾਦੀ ਵਾਲੇ ਇਲਾਕੇ ਵਿੱਚੋਂ ਬਹੁਤ ਸਾਰੀਆਂ ਸਿੱਖ ਬੀਬੀਆਂ ਤੇ ਬੱਚੇ ਗ੍ਰਿਫ਼ਤਾਰ ਕਰ ਲਏ ਗਏ। ਰਿਆਸਤ ਕੁਠਾਲਾ, ਰਿਆਸਤ ਮਲੇਰਕੋਟਲਾ, ਸ੍ਰੀ ਚਮਕੌਰ ਸਾਹਿਬ, ਸ੍ਰੀ ਫਤਿਹਗੜ੍ਹ ਸਾਹਿਬ ਅਤੇ ਸਿੱਧਸਰ, ਬੇਰ, ਗੋਸਲਾਂ, ਝਾਮਟ, ਕਲਾੜ, ਮਹੇਰਨਾ, ਸੰਤ ਪੁਰਾ, ਕਲਸੀਆਂ, ਰਾਏਕੋਟ, ਹਠੂਰ, ਬਧਨੀ, ਗਾਲਿਬ ਕਲਾਂ, ਕਰਾੜੀ ਦਾ ਥੇਹ ਆਦਿ ਦੇ ਇਲਾਕਿਆਂ ਵਿੱਚੋਂ ਬੀਬੀਆਂ ਨੂੰ ਗ੍ਰਿਫ਼ਤਾਰ ਕਰ ਕੇ ਇੱਥੇ ਲਿਆਂਦਾ ਗਿਆ। ਕਰਾੜੀ ਦੀ ਥੇਹ ਬਾਰੇ ਇਹ ਗੱਲ ਵੀ ਮਸ਼ਹੂਰ ਹੈ ਕਿ ਦੋ ਸੁੰਦਰ ਤੇ ਜਵਾਨ ਬੀਬੀਆਂ ਨੇ ਜਦੋਂ ਜ਼ਾਲਮ ਮੁਗ਼ਲ ਸਿਪਾਹੀਆਂ ਨੂੰ ਦੇਖਿਆਂ ਤਾਂ ਉਹ ਦੌੜ ਗਈਆਂ। ਜਦੋਂ ਘੋੜ-ਸਵਾਰ ਸਿਪਾਹੀ ਉਨ੍ਹਾਂ ਦੇ ਨੇੜੇ ਆ ਗਏ ਤਾਂ ਉਨ੍ਹਾਂ ਨੇ ਨਾਲ ਦੇ ਖੂਹ ਵਿਚ ਛਾਲਾਂ ਮਾਰ ਦਿੱਤੀਆਂ। ਇਨ੍ਹਾਂ ਗ੍ਰਿਫ਼ਤਾਰ ਕੀਤੀਆਂ ਬੀਬੀਆਂ ਵਿਚ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਪਤਨੀ ਬੀਬੀ ਬਸੰਤ ਕੌਰ ਜੀ ਵੀ ਸ਼ਾਮਿਲ ਸੀ। ਬੀਬੀ ਬਸੰਤ ਕੌਰ ਜੀ ਨੂੰ ਸਾਰੀਆਂ ਬੀਬੀਆਂ ਨੇ ਆਪਣੀ ਜਥੇਦਾਰ ਮੰਨ ਲਿਆ ਅਤੇ ਉਸ ਦੀ ਹਰ ਗੱਲ 'ਤੇ ਫੁੱਲ ਚੜ੍ਹਾਉਣ ਦਾ ਵਾਅਦਾ ਕੀਤਾ। ਜਿਸ ਸਥਾਨ 'ਤੇ ਮੀਰ ਮਨੂੰ ਨੇ ਇਨ੍ਹਾਂ ਬੀਬੀਆਂ ਨੂੰ ਕੈਂਪ ਵਿਚ ਕੈਦ ਕਰ ਕੇ ਰੱਖਿਆ ਸੀ ਉਸ ਥਾਂ 'ਤੇ ਮੁੱਲਾਂਪੁਰ ਵਿਖੇ ਬੀਬੀਆਂ ਦੀ ਯਾਦ ਵਿਚ ਅੱਜਕਲ੍ਹ ਗੁਰਦੁਆਰਾ ਮੁਸ਼ਕਿਆਣਾ ਸਾਹਿਬ ਸ਼ੁਸੋਭਿਤ ਹੈ।

ਇਨ੍ਹਾਂ ਬੀਬੀਆਂ ਨੂੰ ਇਕੱਠੀਆਂ ਕਰ ਕੇ ਤਿਹਾੜਾ, ਧਰਮ ਕੋਟ ਤੇ ਕੋਟ ਈਸੇ ਖਾਂ

ਦੇ ਰਸਤੇ ਗੱਡਿਆਂ ਉੱਪਰ ਪੁੱਠੀਆਂ ਮੁਸ਼ਕਾਂ ਬੰਨ ਕੇ ਨੂੜ ਕੇ ਲਾਹੌਰ ਲਿਜਾਇਆ ਗਿਆ। ਇੱਥੇ ਇਨ੍ਹਾਂ ਨੂੰ ਨਖਾਸ ਚੌਂਕ ਵਾਲੀ ਜੇਲ੍ਹ ਵਿਚ ਬੰਦ ਕਰ ਕੇ ਹਰ ਰੋਜ਼ ਅਕਿਹ ਤਸੀਹੇ ਦਿੱਤੇ ਜਾਂਦੇ। ਇਨ੍ਹਾਂ ਨੂੰ ਕਈ ਤਰ੍ਹਾਂ ਦੇ ਲਾਲਚ ਦੇ ਕੇ ਇਸਲਾਮ ਧਾਰਨ ਕਰਨ ਲਈ ਮਜ਼ਬੂਰ ਕੀਤਾ ਜਾਂਦਾ। ਜਦੋਂ ਇਨ੍ਹਾਂ ਵੱਲੋਂ ਕੋਈ ਹਾਂ ਭਰਿਆ ਹੁੰਗਾਰਾ ਨਾ ਮਿਲਦਾ ਤਾਂ ਇਨ੍ਹਾਂ 'ਤੇ ਤਸੀਹਿਆਂ ਦਾ ਦੌਰ ਸ਼ੁਰੂ ਹੋ ਜਾਂਦਾ। ਇਨ੍ਹਾਂ ਨੂੰ ਹਰ ਰੋਜ਼ ਇਕ ਪਿਆਲਾ ਪਾਣੀ ਅਤੇ ਸਵਾ ਛਟਾਂਕ ਆਟਾ ਜਿਸ ਵਿਚ ਅੱਧਾ ਨਮਕ ਹੁੰਦਾ ਸੀ ਦਿੱਤਾ ਜਾਂਦਾ ਸੀ। ਹਰ ਇਕ ਨੂੰ ਸਵਾ-ਸਵਾ ਮਣ ਪੀਸਣਾ ਹੱਥ ਚੱਕੀ 'ਤੇ ਪੀਸਾਇਆ ਜਾਂਦਾ ਸੀ। ਜੇਕਰ ਕਿਸੇ ਬੀਬੀ ਤੋਂ ਪੀਸਣਾ ਨਾ ਪੀਸਿਆ ਜਾਂਦਾ ਤਾਂ ਉਸ ਦੀ ਛਾਤੀ 'ਤੇ ਸਵਾ ਮਣ ਪੱਕੇ ਦਾ ਪੱਥਰ ਦਾ ਗੋਲਾ ਰੱਖਿਆ ਜਾਂਦਾ ਸੀ। ਇਨ੍ਹਾਂ ਦੀਆਂ ਗੋਦੀਆਂ ਵਿਚ ਨਿੱਕੇ-ਨਿੱਕੇ ਬਾਲ ਭੁੱਖ ਨਾਲ ਵਿਲ੍ਹਕਦੇ ਪਰ ਇਨ੍ਹਾਂ ਨੇ ਹਰ ਹਾਲਤ ਵਿਚ ਆਪਣੇ ਧਰਮ 'ਤੇ ਡਟ ਕੇ ਪਹਿਰਾ ਦਿੱਤਾ ਅਤੇ ਹਰ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ। ਜਦੋਂ ਇਨ੍ਹਾਂ ਦੀ ਪੇਸ਼ੀ ਮੀਰ ਮਨੂੰ ਅੱਗੇ ਪੈਂਦੀ ਤਾਂ ਇਹ ਆਪਣੇ ਧਰਮ 'ਤੇ ਡਟੇ ਰਹਿਣ ਦਾ ਸਬੂਤ ਦਿੰਦੀਆਂ ਤਾਂ ਮੀਰ ਮਨੂੰ ਦੇ ਸੱਤੀਂ ਕੱਪੜੀਂ ਅੱਗ ਲੱਗ ਜਾਂਦੀ। ਬੀਬੀਆਂ ਨੂੰ ਧਰਮ ਤੋਂ ਡਲਾਉਣ ਲਈ ਉਸ ਨੇ ਛੋਟੇ ਬੱਚਿਆਂ ਨੂੰ ਉਨ੍ਹਾਂ ਅੱਗੇ ਤਸੀਹੇ ਦੇਣ ਦੀ ਸੋਚੀ। ਇਸ ਨੇ ਜਲਾਦਾਂ ਨੂੰ ਹੁਕਮ ਕਰ ਦਿੱਤਾ ਕਿ ਬੀਬੀਆਂ ਤੋਂ ਨਿੱਕੇ ਬੱਚੇ ਖੋਹ ਕੇ ਉਨ੍ਹਾਂ ਦੇ ਸਾਹਮਣੇ ਨੇਜ਼ਿਆਂ 'ਤੇ ਟੰਗ ਕੇ ਸ਼ਹੀਦ ਕਰ ਦਿੱਤੇ ਜਾਣ। ਬੱਚਿਆਂ ਦੇ ਟੋਟੇ-ਟੋਟੇ ਕਰਕੇ ਮਾਂਵਾਂ ਦੀਆਂ ਝੋਲੀਆਂ ਵਿਚ ਪਾ ਦਿੱਤੇ ਜਾਣ। ਬੱਚਿਆਂ ਦੀਆਂ ਆਂਦਰਾਂ ਦੇ ਹਾਰ ਬਣਾ ਕੇ ਸਿਦਕੀ ਬੀਬੀਆਂ ਦੇ ਗਲਾਂ ਵਿਚ ਪਾ ਦਿੱਤੇ ਜਾਣ। ਬਾਲਾਂ ਦੇ ਕਲੇਜੇ ਕੱਢ ਕੇ ਮਾਵਾਂ ਦੇ ਮੂੰਹਾਂ ਵਿਚ ਤੁੰਨ ਦਿੱਤੇ ਜਾਣ। ਇਨ੍ਹਾਂ ਸਾਰੀਆਂ ਸਖਤੀਆਂ ਦੇ ਬਾਵਜੂਦ ਵੀ ਮੀਰ ਮਨੂੰ ਇਨ੍ਹਾਂ ਸਿੱਖ ਬੀਬੀਆਂ ਨੂੰ ਧਰਮ ਤੋਂ ਨਹੀਂ ਡੁਲਾ ਸਕਿਆ। ਬੀਬੀਆਂ ਨੇ ਹੱਸ-ਹੱਸ ਕੇ ਸ਼ਹੀਦੀਆਂ ਪਾਈਆਂ। ਗਿਆਨੀ ਗਿਆਨ ਸਿੰਘ ਜੀ ਇਸ ਘਟਨਾ ਦਾ ਜਿਕਰ ਪੰਥ ਪ੍ਰਕਾਸ਼ ਵਿਚ ਕਰਦੇ ਹਨ:

*ਇਹ ਸੁਨ ਮਨੂੰ ਕੋਪ ਬਿਸਾਲੇ। ਕੀਨੇ ਜੁਲਮ ਅਭੁਲ ਮਕਰਾਲੇ।*
*ਸਿੱਖਣੀਆਂ ਕੇ ਬੱਚੇ ਲੈਕੇ। ਉਨ ਕੇ ਸਨਮੁਖ ਉਨੈ ਦਿਖੈਕੇ।*
*ਊਪਰ ਕੋ ਉਛਾਲ ਕਟ ਸੁਟ ਹੈਂ। ਕਰ ਅਤਿ ਜੁਲਮ ਜੜਾ ਨਿਜ ਪੁਟਹੈਂ।*
*ਬਰਛਿਆਂ ਮਾਂਹਿ ਅਨੇਕ ਪਰੋਏ। ਸ਼ੀਰਖੋਰ ਤੜਫਾ ਇਮ ਕੋਹੇ।*
*ਸਿਖਣੀਆਂ ਮੰਨ ਗੁਰੂਕਾ ਭਾਂਣਾ। ਦੇਖ ਸਬਰ ਕਰ ਰਹੀ ਅਮਾਣਾ।*
*ਪੁਨ ਉਨ ਚੋਕਾਂ ਸੋਲਨ ਕੇਰੀ। ਸਿੱਖਣੀਆਂ ਕੋ ਦਈ ਬਧੇਰੀ।*
*ਹਾਥ ਪੈਰ ਘੁਟ ਘੁਟ ਬੰਧਵਾਏ। ਚਾਬਕ ਤਨ ਪਰ ਬਹੁ ਲਗਵਾਏ।*
*ਮਨੂੰ ਦੁਸ਼ਟ ਪੁਨਾ ਧੁਨਾ ਕੈਹੈ। ਮੰਨੋ ਦੀਨ ਨਤੁ ਜਾਂਨਾ ਲੈਹੈਂ।*
*ਇਕ ਸਿਖਣੀ ਤਬ ਐਸ ਅਲਾਵਾ। ਤੈ ਨਹਿ ਮਸਲਾ ਯਹਿ ਸਨ ਪਾਵਾ।*
*ਘੀਸ ਨ੍ਰਿਪ ਬਾਲਕ ਸਠ ਤੀਆ। ਗਹੁ ਹਠ ਇਨੈ ਨ ਛੂਟਤ ਕਦੀਆ।*
*ਤ੍ਰੀਮਤ ਜੀਵਤ ਅਗਨਿ ਸੜੈਹੈ। ਪਰ ਨਹਿ ਟਰਤ ਅੰਗ ਹਲੈ ਹੈ।*

*ਬੇਸ਼ਕ ਜਰੀ ਜਰੀ ਕਟ ਡਾਰੋ। ਪਰ ਨਹਿ ਮਾਨੈ ਮਜਬ ਤੁਮਾਰੋ।*

ਇਨ੍ਹਾਂ ਦਿਨਾਂ ਵਿਚ ਸਿੰਘਾਂ ਦਾ ਇਕ ਜਥਾ ਕਾਹਨੂੰਵਾਨ ਦੇ ਛੰਭ ਵਿਚ ਉਤਰਿਆ ਹੋਇਆ ਸੀ। ਜਦੋਂ ਇਨ੍ਹਾਂ ਦੇ ਸੂਹੀਆਂ ਨੇ ਇਨ੍ਹਾਂ ਨੂੰ ਲਾਹੌਰ ਦੀ ਸਾਰੀ ਘਟਨਾ ਦੱਸੀ ਤਾਂ ਇਨ੍ਹਾਂ ਦਾ ਖ਼ੂਨ ਖੋਲ ਪਿਆ। ਸਿੰਘਾਂ ਨੇ ਕਾਹਨੂੰਵਾਨ ਦੇ ਛੰਭ 'ਚੋਂ ਨਿਕਲ ਆਪਣੀ ਗੁਰੀਲਾ ਲੜਾਈ ਦੀ ਨੀਤੀ ਅਨੁਸਾਰ ਜ਼ਾਲਮਾਂ ਨੂੰ ਸੋਧਣਾ ਸ਼ੁਰੂ ਕਰ ਦਿੱਤਾ। ਮੀਰ ਮਨੂੰ ਸਿੰਘਾਂ ਨੂੰ ਫੜ੍ਹਨ ਲਈ ਆਪਣੀ ਫੌਜ ਲੈ ਕੇ ਚੜ੍ਹ ਪਿਆ। ਉਸ ਨੇ ਮੁੱਲਾਂਪੁਰ ਪਾਸ ਆ ਕੇ ਡੇਰੇ ਲਾ ਲਏ ਸਿੰਘਾਂ ਦੀ ਭਾਲ ਸ਼ੁਰੂ ਕਰ ਦਿੱਤੀ। ਇਸ ਨੇ ਸਿੰਘਾਂ ਦੇ ਇਕ ਜਥੇ ਨੂੰ ਕਮਾਦ ਵਿਚ ਘੇਰ ਲਿਆ। ਗੋਲੀਬਾਰੀ ਦੇ ਸ਼ੋਰ ਨਾਲ ਮੀਰ ਮਨੂੰ ਦਾ ਘੋੜਾ ਤ੍ਰਭਕ ਗਿਆ ਅਤੇ ਸਰਪਟ ਦੌੜ ਪਿਆ। ਡਰ ਕੇ ਭੱਜਿਆ ਜਾਂਦਾ ਘੋੜਾ ਉਸ ਤੋਂ ਸੰਭਾਲਿਆ ਨਾ ਗਿਆ। ਇਸ ਜਦੋ-ਜਹਿਦ ਵਿਚ ਮੀਰ ਮਨੂੰ ਦਾ ਪੈਰ ਘੋੜੇ ਦੀ ਰਕਾਬ ਵਿਚ ਫਸ ਗਿਆ ਅਤੇ ਉਹ ਘੋੜੇ ਦੀ ਕਾਠੀ ਤੋਂ ਡਿੱਗ ਗਿਆ। ਘੋੜੇ ਨੇ ਉਸ ਨੂੰ ਧੂਹ-ਧੂਹ ਕੇ ਮਾਰ ਦਿੱਤਾ। ਸਿੰਘਾਂ ਲਈ ਚੰਗਾ ਮੌਕਾ ਸੀ, ਉਨ੍ਹਾਂ ਨੇ ਲਾਹੌਰ ਦੀ ਜੇਲ੍ਹ 'ਤੇ ਛਾਪਾ ਮਾਰ ਕੇ ਬਾਕੀ ਬਚੀਆਂ ਬੀਬੀਆਂ ਨੂੰ ਛੁਡਾ ਲਿਆ। ਮੀਰ ਮਨੂੰ ਨੇ ਆਪਣੇ ਸਿਪਾਹੀਆਂ ਦੀ ਕਈ ਮਹੀਨਿਆਂ ਦੀ ਤਨਖਾਹ ਬਕਾਇਆ ਦੇਣੀ ਸੀ। ਜਦੋਂ ਉਸ ਦੀ ਲਾਸ਼ ਲਾਹੌਰ ਪਹੁੰਚੀ ਤਾਂ ਸਿਪਾਹੀਆਂ ਨੇ ਉਸ ਦੀ ਲਾਸ਼ 'ਤੇ ਕਬਜ਼ਾ ਕਰ ਲਿਆ ਅਤੇ ਸ਼ਰਤ ਲਗਾ ਦਿੱਤੀ ਕਿ ਪਹਿਲਾਂ ਬੇਗਮ ਤਨਖਾਹਾਂ ਦੇਵੇ ਫਿਰ ਹੀ ਲਾਸ਼ ਨੂੰ ਦਫ਼ਨਾਉਣ ਦਿੱਤਾ ਜਾਵੇਗਾ। ਮੀਰ ਮਨੂੰ ਦੀ ਲਾਸ਼ ਕਈ ਦਿਨ ਰੁਲਦੀ ਰਹੀ। ਬੜੀ ਮੁਸ਼ਕਲ ਨਾਲ ਬੇਗ਼ਮ ਨੇ ਪੈਸੇ ਇਕੱਠੇ ਕਰ ਕੇ ਸਿਪਾਹੀਆਂ ਨੂੰ ਦਿੱਤੇ ਅਤੇ ਮੀਰ ਮਨੂੰ ਨੂੰ ਦਫ਼ਨਾਇਆ।

ਲਾਹੌਰ ਵਿਚ ਜਿਸ ਥਾਂ 'ਤੇ ਮੀਰ ਮਨੂੰ ਵੱਲੋਂ ਮਾਸੂਮ ਬੱਚਿਆਂ ਨੂੰ ਅਤੇ ਸਿੰਘਣੀਆਂ ਨੂੰ ਸ਼ਹੀਦ ਕੀਤਾ ਗਿਆ ਉਸ ਥਾਂ 'ਤੇ ਮੀਰ ਮਨੂੰ ਵੱਲੋਂ ਸਿੰਘਾਂ ਨੂੰ ਫਤਵੇ ਲਗਾਉਣ ਲਈ ਮਸਜਿਦ ਨੁਮਾ ਇਮਾਰਤ ਦੀ ਉਸਾਰੀ ਕਰਵਾਈ ਹੋਈ ਸੀ। ਇੱਥੇ ਬੈਠ ਕੇ ਹੀ ਮੀਰ ਮਨੂੰ ਕਾਜ਼ੀਆਂ ਨਾਲ ਸਲਾਹ ਕਰ ਕੇ ਸਿੰਘਾਂ ਲਈ ਸਜ਼ਾਵਾਂ ਤਜਵੀਜ਼ ਕਰਿਆ ਕਰਦਾ ਹੁੰਦਾ ਸੀ। ਇਸ ਦੀਆਂ ਨੀਹਾਂ ਵਿਚ ਉਸ ਨੇ ਸਿੰਘਾਂ ਦੀ ਹੱਡੀਆਂ ਅਤੇ ਬੱਚਿਆ ਦੇ ਪਿੰਜਰ ਚਿਣਵਾਏ ਸਨ। ਇੱਟਾਂ ਥੋੜੀਆਂ ਸਨ ਪਿੰਜਰ ਜ਼ਿਆਦਾ। ਬਾਹਰੋਂ ਇਹ ਇਮਾਰਤ ਚੂਨੇ ਗੱਚ ਸੀ। ਸੰਨ ੧੯੩੫ ਈ: ਵਿਚ ਸਿੰਘਾਂ ਨੇ ਇਸ ਪੁਰਾਣੀ ਇਮਾਰਤ ਨੂੰ ਢਾਹ ਕੇ ਸ਼ਹੀਦ ਸਿੰਘਣੀਆਂ ਦੀ ਯਾਦਗਾਰ ਕਾਇਮ ਕਰਨੀ ਚਾਹੀ ਤਾਂ ਢਾਹੀ ਗਈ ਪੁਰਾਣੀ ਇਮਾਰਤ ਵਿੱਚੋਂ ਅਨੇਕਾਂ ਪਿੰਜਰ, ਖੋਪੜੀਆਂ ਨਿਕਲੀਆਂ। ਇਸ ਦੇ ਪਾਸ ਹੀ ਇਕ ਖੂਹ ਵਿੱਚੋਂ ਅਨੇਕਾਂ ਪਿੰਜਰ, ਹੱਡੀਆਂ ਅਤੇ ਉਹ ਗੋਲਾ ਵੀ ਨਿਕਲਿਆ ਜੋ ਬੀਬੀਆਂ ਦੀ ਛਾਤੀ 'ਤੇ ਰੱਖ ਕੇ ਉਨ੍ਹਾਂ ਨੂੰ ਤਸੀਹੇ ਦਿੱਤੇ ਜਾਂਦੇ ਸਨ। ਇਹ ਸਾਰੀਆਂ ਨਿਸ਼ਾਨੀਆਂ ਸਿੰਘਾਂ ਨੇ ਸੰਭਾਲ ਕੇ ਗੁਰਦੁਆਰਾ ਸ਼ਹੀਦ ਗੰਜ ਸਿੰਘ ਸਿੰਘਣੀਆਂ ਲਾਹੌਰ ਵਿਚ ਰੱਖੀਆਂ ਹੋਈਆਂ ਸਨ ਪਰ ੧੯੪੭ ਈ: ਦੀ ਦੇਸ਼ ਵੰਡ ਤੋਂ ਬਾਅਦ ਇਹ ਕਿੱਥੇ

(ਬਾਕੀ ਸਫਾ ੬੪ 'ਤੇ)

# ਸ੍ਰੀ ਦਰਬਾਰ ਸਾਹਿਬ ਉੱਤੇ ਫੌਜੀ ਹਮਲਾ

*-ਸ. ਹਰਬੀਰ ਸਿੰਘ ਭੰਵਰ**

ਸਿੱਖਾਂ ਨੇ ਕਦੀ ਸੁਪਨੇ ਵਿਚ ਵੀ ਇਹ ਨਹੀਂ ਸੋਚਿਆ ਹੋਏਗਾ ਕਿ ਅਜ਼ਾਦ ਭਾਰਤ ਵਿਚ ਫੌਜ ਵੱਲੋਂ ਉਨ੍ਹਾਂ ਦੇ ਸਰਬ-ਉੱਚ ਪਾਵਨ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੂਹ ਉੱਤੇ ਹਮਲਾ ਕੀਤਾ ਜਾਏਗਾ। ਜੂਨ ੧੯੮੪ ਵਿਚ ਟੈਂਕਾਂ, ਤੋਪਾਂ ਅਤੇ ਹੋਰ ਆਧੁਨਿਕ ਹਥਿਆਰਾਂ ਨਾਲ ਲੈਸ ਫੌਜ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਕੰਪਲੈੱਕਸ ਉੱਪਰ ਕੀਤਾ ਗਿਆ ਹਮਲਾ ਵੀਹਵੀਂ ਸਦੀ ਦੌਰਾਨ ਵਿਸ਼ਵ-ਭਰ ਦੇ ਸਿੱਖਾਂ ਲਈ ਸਭ ਤੋਂ ਵੱਡਾ ਦੁਖਾਂਤ ਹੈ। ਇਹ ਹਮਲਾ ਲੱਗਭਗ ੨੨੨ ਵਰ੍ਹਿਆਂ ਪਿੱਛੋਂ ਕੀਤਾ ਗਿਆ ਸੀ। ਇਸ ਤੋਂ ਪਹਿਲੋਂ ਅਕਤੂਬਰ ੧੭੬੨ 'ਚ ਅਹਿਮਦ ਸ਼ਾਹ ਅਬਦਾਲੀ ਨੇ ਇਸ ਪਾਵਨ ਅਸਥਾਨ ਉੱਤੇ ਚੜ੍ਹਾਈ ਕੀਤੀ ਸੀ। ਉਹ ਤਾਂ ਇਕ ਵਿਦੇਸ਼ੀ ਧਾੜਵੀ ਸੀ, ਜਦੋਂਕਿ ਇਹ ਹਮਲਾ ਦੇਸ਼ ਦੇ ਲੋਕਾਂ ਦੁਆਰਾ ਚੁਣੀ ਗਈ ਸਰਕਾਰ ਨੇ ਕੀਤਾ ਸੀ। ਇਸ ਹਮਲੇ ਨਾਲ ਦੇਸ਼-ਵਿਦੇਸ਼ ਵਿਚ ਰਹਿੰਦੇ ਸਿੱਖਾਂ ਦੇ ਹਿਰਦੇ ਬੁਰੀ ਤਰ੍ਹਾਂ ਵਲੂੰਧਰੇ ਗਏ।

ਹਿੰਦੁਸਤਾਨ ਵਿਚ ਪੰਜਾਬ ਸਭ ਤੋਂ ਪਿੱਛੋਂ ਅੰਗਰੇਜ਼ੀ ਸਾਮਰਾਜ ਦਾ ਗ਼ੁਲਾਮ ਬਣਿਆ, ਉਹ ਵੀ ਮੱਕਾਰ ਡੋਗਰਿਆਂ ਦੀ ਗਦਾਰੀ ਤੇ ਕੁਝ ਸਿੱਖ ਆਗੂਆਂ ਦੀ ਆਪਸੀ ਫੁੱਟ ਕਾਰਨ। ਫਿਰ ਵੀ ਇਕ ਬਹੁਤ ਹੀ ਛੋਟੀ ਘੱਟ-ਗਿਣਤੀ ਹੋਣ ਦੇ ਬਾਵਜੂਦ ਸਿੱਖਾਂ ਨੇ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਵਿਚ ਸਭ ਤੋਂ ਵੱਧ ੮੦ ਫੀਸਦੀ ਯੋਗਦਾਨ ਪਾਇਆ ਅਤੇ ਅਨੇਕ ਕੁਰਬਾਨੀਆਂ ਕੀਤੀਆਂ। ਮਹਾਤਮਾ ਗਾਂਧੀ ਤੇ ਪੰਡਤ ਜਵਾਹਰ ਲਾਲ ਨਹਿਰੂ ਸਮੇਤ ਕਾਂਗਰਸ ਦੇ ਕੌਮੀ ਆਗੂਆਂ ਨੇ ਇਸ ਸੁਤੰਤਰਤਾ ਸੰਗਰਾਮ ਦੌਰਾਨ ਸਿੱਖਾਂ ਨੂੰ ਵਾਰ-ਵਾਰ ਵਿਸ਼ਵਾਸ ਦੁਆਇਆ ਸੀ ਕਿ ਅਜ਼ਾਦੀ ਮਿਲ ਜਾਣ 'ਤੇ ਹਿੰਦੁਸਤਾਨ ਵਿਚ ਉਨ੍ਹਾਂ (ਤੇ ਹੋਰ ਘੱਟ-ਗਿਣਤੀਆਂ) ਦੇ ਹਿੱਤਾਂ ਦੀ ਪੂਰੀ ਤਰ੍ਹਾਂ ਰੱਖਿਆ ਕੀਤੀ ਜਾਏਗੀ। ਕਲਕੱਤਾ ਵਿਖੇ ੬ ਜੁਲਾਈ, ੧੯੪੬ ਨੂੰ ਪੰਡਤ ਨਹਿਰੂ ਨੇ ਇਕ ਪ੍ਰੈੱਸ ਕਾਨਫ਼ਰੰਸ ਨੂੰ ਸੰਬੋਧਨ ਕਰਦਿਆਂ ਆਖਿਆ ਸੀ, "ਮੈਨੂੰ ਇਸ ਵਿਚ ਕੋਈ ਗਲਤ ਗੱਲ ਨਹੀਂ ਲੱਗਦੀ ਕਿ ਉੱਤਰੀ ਭਾਰਤ ਵਿਚ ਇਕ ਅਜਿਹਾ ਇਲਾਕਾ ਤੇ ਪ੍ਰਬੰਧ ਹੋਵੇ ਜਿੱਥੇ ਸਿੱਖ ਅਜ਼ਾਦੀ ਦਾ ਨਿੱਘ ਮਾਣ ਸਕਣ।" ਸਰਬ-ਹਿੰਦ ਕਾਂਗਰਸ ਦੇ ਅਨੇਕ ਸੈਸ਼ਨਾਂ ਵਿਚ ਇਹ ਮਤਾ ਪਾਸ ਕੀਤਾ ਸੀ ਕਿ ਅਜ਼ਾਦ ਭਾਰਤ ਵਿਚ ਸੂਬਿਆਂ ਨੂੰ ਵੱਧ ਅਧਿਕਾਰ ਦਿੱਤੇ ਜਾਣਗੇ।

---

*\# ੧੯੪-ਸੀ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ, ਮੋ. ੯੮੭੬੨-੯੫੮੨੯.*

੧੫ ਅਗਸਤ, ੧੯੪੭ ਨੂੰ ਜਦੋਂ ਹਿੰਦੁਸਤਾਨ ਆਪਣੀ ਅਜ਼ਾਦੀ ਦੇ ਜਸ਼ਨ ਮਨਾ ਰਿਹਾ ਸੀ, ਫਿਰਕੂ ਆਧਾਰ 'ਤੇ ਦੇਸ਼-ਵੰਡ ਕਾਰਨ ਪੰਜਾਬ ਲਹੂ-ਲੁਹਾਨ ਹੋ ਕੇ ਹੰਝੂਆਂ ਦਾ ਦਰਿਆ ਵਹਾ ਰਿਹਾ ਸੀ। ਵਿਸ਼ਵ-ਭਰ ਦੇ ਇਤਿਹਾਸ ਵਿਚ ਕਤਲੋਗਾਰਤ ਹੋ ਕੇ ਅਬਾਦੀ ਦਾ ਤਬਾਦਲਾ ਇਤਨੇ ਵੱਡੇ ਪੈਮਾਨੇ 'ਤੇ ਕਦੀ ਨਹੀਂ ਹੋਇਆ, ਜਿਤਨਾ ਪੰਜਾਬ ਵਿਚ ਹੋਇਆ। ਆਪਣੀ ਅੱਡਰੀ ਪਛਾਣ ਕਾਰਨ ਸਿੱਖਾਂ ਦਾ ਹਿੰਦੂਆਂ ਤੇ ਮੁਸਲਮਾਨਾਂ ਨਾਲੋਂ ਬਹੁਤ ਹੀ ਵੱਧ ਨੁਕਸਾਨ ਹੋਇਆ। ਫਿਰਕੂ ਫਸਾਦਾਂ ਵਿਚ ਲੱਖਾਂ ਹੀ ਸਿੱਖਾਂ ਦਾ ਵਹਿਸ਼ੀ ਢੰਗ ਨਾਲ ਕਤਲ-ਏ-ਆਮ ਕੀਤਾ ਗਿਆ, ਧੀਆਂ-ਭੈਣਾਂ ਦੀ ਬੇਪਤੀ ਹੋਈ। ਲੱਗਭਗ ੪੦ ਫੀਸਦੀ ਸਿੱਖ ਵੱਸੋਂ ਨੂੰ ਆਪਣੇ ਜੱਦੀ-ਪੁਸ਼ਤੀ ਘਰ-ਬਾਰ,ਜ਼ਮੀਨਾਂ-ਜਾਇਦਾਦ, ਕਾਰੋਬਾਰ ਆਦਿ ਛੱਡ ਕੇ ਖਾਲੀ ਹੱਥ ਸ਼ਰਨਾਰਥੀ ਬਣ ਕੇ ਇੱਧਰ ਭਾਰਤ ਆਉਣਾ ਪਿਆ। ਇਤਿਹਾਸ ਗਵਾਹ ਹੈ ਕਿ ਉਨ੍ਹਾਂ ਨੇ ਕਿਸੇ ਅੱਗੇ ਹੱਥ ਨਹੀਂ ਅੱਡਿਆ ਅਤੇ ਖ਼ੁਦ ਆਪਣੀ ਕਰੜੀ ਮਿਹਨਤ, ਲਗਨ ਤੇ ਹਿੰਮਤ ਨਾਲ ਆਪਣੇ ਪੈਰਾਂ 'ਤੇ ਖੜ੍ਹੇ ਹੋਏ ।

ਅਜ਼ਾਦੀ-ਪ੍ਰਾਪਤੀ ਤੋਂ ਬਾਅਦ ਭਾਰਤ ਸਰਕਾਰ ਨੇ ਸੂਬਿਆਂ ਦਾ ਪੁਨਰਗਠਨ ਭਾਸ਼ਾ ਦੇ ਆਧਾਰ 'ਤੇ ਕੀਤਾ, ਪਰ ਪੰਜਾਬੀ ਸੂਬੇ ਦੀ ਮੰਗ ਨੂੰ ਪਰਵਾਨ ਨਾ ਕੀਤਾ। ਇਸ ਲਈ ਪੰਜਾਬੀਆਂ ਵਿਸ਼ੇਸ਼ ਕਰਕੇ ਪੰਥ ਤੇ ਪੰਜਾਬ ਦੀ ਪ੍ਰਤੀਨਿਧ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਨੇ ਬੜਾ ਲੰਬਾ ਸੰਘਰਸ਼ ਕੀਤਾ। ਆਖਰ ੧੯੬੬ ਵਿਚ ਇਹ ਮੰਗ ਪਰਵਾਨ ਹੋਈ ਤਾਂ 'ਬੱਕਰੀ ਦੁੱਧ ਦਿੰਦੀ ਹੈ ਪਰ ਮੇਂਗਣਾਂ ਪਾ ਕੇ' ਦੇ ਅਖਾਣ ਅਨੁਸਾਰ ਉਸ ਸਮੇਂ ਦੇ ਕੇਂਦਰੀ ਗ੍ਰਿਹ ਮੰਤਰੀ ਗੁਲਜ਼ਾਰੀ ਲਾਲ ਨੰਦਾ ਨੇ ਐਂਟੀ-ਪੰਜਾਬ ਲਾਬੀ ਨਾਲ ਮਿਲ ਕੇ ਇਸ ਨੂੰ ਵੱਧ ਤੋਂ ਵੱਧ ਕਮਜ਼ੋਰ ਬਣਾਉਣ ਦਾ ਯਤਨ ਕੀਤਾ, ਇਸ ਦੀ ਰਾਜਧਾਨੀ ਚੰਡੀਗੜ੍ਹ ਅਤੇ ਅਨੇਕਾਂ ਪੰਜਾਬੀ ਬੋਲਦੇ ਇਲਾਕੇ ਇਸ ਤੋਂ ਬਾਹਰ ਰੱਖੇ ਗਏ, ਪੰਜਾਬ ਦੇ ਡੈਮਾਂ ਉੱਤੇ ਕੇਂਦਰ ਨੇ ਆਪਣਾ ਅਧਿਕਾਰ ਜ਼ਮਾ ਲਿਆ। ਇਸ ਲੰਗੜੇ ਪੰਜਾਬੀ ਸੂਬੇ ਨੂੰ ਮੁਕੰਮਲ ਕਰਵਾਉਣ ਲਈ ਸ਼੍ਰੋਮਣੀ ਅਕਾਲੀ ਦਲ ਨੇ ਫਿਰ ਨਵਾਂ ਸੰਘਰਸ਼ ਸ਼ੁਰੂ ਕੀਤਾ। ਇਸੇ ਲੜੀ ਵਿਚ ਸ਼੍ਰੋਮਣੀ ਅਕਾਲੀ ਦਲ ਨੇ ੪ ਅਗਸਤ ੧੯੮੨ ਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਹੇਠ ਸ੍ਰੀ ਦਰਬਾਰ ਸਾਹਿਬ ਸਮੂਹ ਤੋਂ 'ਧਰਮ ਯੁੱਧ ਮੋਰਚਾ' ਸ਼ੁਰੂ ਕੀਤਾ, ਜਿਸ ਨੂੰ ਸਮੂਹ ਪੰਜਾਬੀਆਂ ਦਾ ਭਰਵਾਂ ਹੁੰਗਾਰਾ ਮਿਲਿਆ ਅਤੇ ਲੱਗਭਗ ਢਾਈ ਲੱਖ ਪੰਜਾਬੀਆਂ ਨੇ ਆਪਣੀਆਂ ਗ੍ਰਿਫ਼ਤਾਰੀਆਂ ਦਿੱਤੀਆਂ। ਪੰਜਾਬ ਤੇ ਸਿੱਖਾਂ ਦੀਆਂ ਹੱਕੀ ਮੰਗਾਂ ਪਰਵਾਨ ਕਰਨ ਦੀ ਬਜਾਏ ਕੇਂਦਰ ਸਰਕਾਰ ਨੇ ਮੋਰਚੇ ਨੂੰ ਕੁਚਲਣ ਤੇ ਸਿੱਖਾਂ ਨੂੰ ਸਬਕ ਸਿਖਾਉਣ ਲਈ ਇਹ ਫੌਜੀ ਹਮਲਾ ਕਰਵਾ ਦਿੱਤਾ।

ਸ੍ਰੀ ਦਰਬਾਰ ਸਾਹਿਬ ਉੱਤੇ ਇਸ ਹਮਲੇ ਲਈ ਸਮਾਂ, ਕੇਂਦਰ ਸਰਕਾਰ ਵੱਲੋਂ

ਅਮਨ ਤੇ ਸ਼ਾਂਤੀ ਦੇ ਪੁੰਜ ਅਤੇ ਇਸ ਪਾਵਨ ਅਸਥਾਨ ਦੇ ਸਿਰਜਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਚੁਣਿਆ। ਪੇਂਡੂ ਖੇਤਰਾਂ ਸਮੇਤ ਸਾਰੇ ਪੰਜਾਬ ਨੂੰ ਫੌਜ ਦੇ ਹਵਾਲੇ ਕਰ ਕੇ ਅਤੇ ਅਣਮਿੱਥੇ ਸਮੇਂ ਲਈ ਕਰਫਿਊ ਲਗਾ ਕੇ ਰੇਲ, ਸੜਕ ਅਤੇ ਹਵਾਈ ਆਵਾਜਾਈ ਬੰਦ ਕਰ ਕੇ ਤੇ ਹਰ ਤਰ੍ਹਾਂ ਦੇ ਵਾਹਨ ਬੈਲ-ਗੱਡੀਆਂ ਅਤੇ ਸਾਈਕਲ ਚਲਾਉਣ ਉੱਤੇ ਪਾਬੰਦੀ ਲਗਾ ਕੇ, ਬਿਜਲੀ ਦੀ ਸਪਲਾਈ ਤੇ ਟੈਲੀਫ਼ੋਨ ਕੱਟ ਕੇ ਅਤੇ ਪ੍ਰੈੱਸ ਉੱਤੇ ਸੈਂਸਰ ਲਗਾ ਕੇ ਇਹ ਵਹਿਸ਼ੀਆਨਾ ਹਮਲਾ ਕੀਤਾ ਗਿਆ ਜਿਸ ਦੀ ਹੁਣ ਤਕ ਦੇ ਵਿਸ਼ਵ ਇਤਿਹਾਸ ਵਿਚ ਕੋਈ ਮਿਸਾਲ ਨਹੀਂ ਮਿਲਦੀ ਕਿ ਕਿਸੇ ਦੇਸ਼ ਦੀ ਸਰਕਾਰ ਨੇ ਆਪਣੇ ਹੀ ਲੋਕਾਂ ਵਿਸ਼ੇਸ਼ ਕਰਕੇ ਘੱਟ-ਗਿਣਤੀ ਕੌਮ ਦੇ ਪ੍ਰਮੁੱਖ ਧਾਰਮਿਕ ਅਸਥਾਨ 'ਤੇ ਇਸ ਤਰ੍ਹਾਂ ਫੌਜੀ ਹਮਲਾ ਕੀਤਾ ਹੋਵੇ। ਸ਼ਹੀਦੀ ਪੁਰਬ ਕਾਰਨ ਇਸ ਪਾਵਨ ਅਸਥਾਨ ਦੇ ਦਰਸ਼ਨ ਕਰਨ ਆਈਆਂ ਸ਼ਰਧਾਲੂ ਸੰਗਤਾਂ, ਧਰਮ ਯੁੱਧ ਮੋਰਚੇ ਵਿਚ ਜ਼ਿਲ੍ਹਾ ਸੰਗਰੂਰ ਤੇ ਮਾਨਸਾ ਤੋਂ ਆਏ ਅਕਾਲੀ ਵਰਕਰਾਂ ਅਤੇ ਕੰਪਲੈੱਕਸ ਅੰਦਰ ਰਿਹਾਇਸ਼ੀ ਕੁਆਰਟਰਾਂ ਵਿਚ ਰਹਿ ਰਹੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮਾਂ ਤੇ ਉਨ੍ਹਾਂ ਦੇ ਪਰਵਾਰਾਂ ਨੂੰ ਬਾਹਰ ਆਉਣ ਦਾ ਕੋਈ ਸਮਾਂ ਨਾ ਦਿੱਤਾ ਗਿਆ ਅਤੇ ਨਾ ਹੀ ਖਾਣ-ਪੀਣ ਦਾ ਪ੍ਰਬੰਧ ਕੀਤਾ ਗਿਆ, ਜਿਸ ਕਾਰਨ ਉਨ੍ਹਾਂ ਵਿੱਚੋਂ ਸੈਂਕੜੇ ਹੀ ਮਾਰੇ ਗਏ। ਸੈਂਕੜੇ ਹੀ ਲੰਮਾ ਸਮਾਂ ਅਕਾਰਨ ਹੀ ਜੇਲ੍ਹਾਂ ਵਿਚ ਬੰਦ ਰਹੇ।

ਫੌਜੀ ਹਮਲੇ ਦੌਰਾਨ ਸਿੱਖਾਂ ਦਾ ਸਰਬੋਤਮ ਅਸਥਾਨ ਸ੍ਰੀ ਅਕਾਲ ਤਖਤ ਸਾਹਿਬ ਢਹਿ-ਢੇਰੀ ਕਰ ਦਿੱਤਾ ਗਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੇਤ ਕੰਪਲੈੱਕਸ ਅੰਦਰ ਸਥਿਤ ਇਮਾਰਤਾਂ ਨੂੰ ਢੇਰ ਸਾਰਾ ਨੁਕਸਾਨ ਪੁੱਜਾ ਅਤੇ ਦਰਸ਼ਨੀ ਡਿਓੜੀ ਉੱਪਰਲੀ ਛੱਤ ਉੱਤੇ ਸੁਸ਼ੋਭਿਤ ਇਤਿਹਾਸਿਕ ਤੋਸ਼ਾਖਾਨੇ ਨੂੰ ਵੀ ਭਾਰੀ ਨੁਕਸਾਨ ਹੋਇਆ ਤੇ ਮਹਾਰਾਜਾ ਰਣਜੀਤ ਸਿੰਘ ਨੂੰ ਨਿਜ਼ਾਮ ਹੈਦਰਾਬਾਦ ਵੱਲੋਂ ਭੇਟ ਕੀਤੀ ਹੀਰੇ-ਜਵਾਹਰਾਤ ਨਾਲ ਜੜੀ ਇਤਿਹਾਸਿਕ ਚਾਨਣੀ ਜੋ ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਚੜ੍ਹਾ ਦਿੱਤੀ ਸੀ, ਸੜ ਕੇ ਸੁਆਹ ਹੋ ਗਈ। ਕੰਪਲੈੱਕਸ ਉੱਤੇ ਪੂਰੀ ਤਰ੍ਹਾਂ ਕਬਜ਼ਾ ਕਰਨ ਉਪਰੰਤ ਸਿੱਖਾਂ ਦੇ ਧਾਰਮਿਕ, ਇਤਿਹਾਸਿਕ ਅਤੇ ਅਕਾਦਮਿਕ ਅਮੀਰ ਵਿਰਸੇ ਸਿੱਖ ਰੈਫਰੈਂਸ ਲਾਇਬ੍ਰੇਰੀ ਜਿਸ ਵਿਚ ਗੁਰੂ ਸਾਹਿਬਾਨ ਦੇ ਹਸਤ-ਕਮਲਾਂ ਦੁਆਰਾ ਜਾਰੀ ਅਨੇਕ ਹੁਕਮਨਾਮੇ, ਜਨਮ ਸਾਖੀਆਂ, ਹੱਥਲਿਖਤ ਧਾਰਮਿਕ ਸਾਹਿਤ, ਗੁਰਬਾਣੀ ਦੀਆਂ ਪੋਥੀਆਂ, ਇਤਿਹਾਸਿਕ ਪੁਸਤਕਾਂ ਆਦਿ ਸ਼ਾਮਲ ਸਨ, ਨੂੰ ਅੱਗ ਲਗਾ ਦਿੱਤੀ ਗਈ, ਜਿਸ ਦੀ ਪੂਰਤੀ ਹੋ ਹੀ ਨਹੀਂ ਸਕਦੀ।

ਗੱਲ ਇਸ ਹਮਲੇ ਉੱਤੇ ਹੀ ਨਹੀਂ ਮੁੱਕੀ। ਪੰਜਾਬ ਦੇ ਅਨੇਕਾਂ ਹੋਰ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਅੰਦਰ ਫੌਜੀ ਕਾਰਵਾਈ ਕੀਤੀ ਗਈ। 'ਅਪਰੇਸ਼ਨ ਵੁੱਡਰੋਜ਼' ਅਧੀਨ ਪੰਜਾਬ ਦੇ ਪਿੰਡਾਂ ਵਿਚ ਜ਼ੁਲਮ-ਤਸ਼ੱਦਦ, ਦਹਿਸ਼ਤ ਅਤੇ ਵਹਿਸ਼ਤ ਦਾ ਇਕ

ਦੌਰ ਸ਼ੁਰੂ ਕੀਤਾ ਗਿਆ ਅਤੇ ਸਿੱਖ ਨੌਜਵਾਨਾਂ ਦਾ ਸ਼ਿਕਾਰ ਕੀਤਾ ਜਾਣ ਲੱਗਾ। ਕਥਿਤ ਅੱਤਵਾਦ ਨੂੰ ਕਾਬੂ ਕਰਨ ਦੇ ਨਾਂ ਹੇਠ ਟਾਡਾ ਵਰਗੇ ਕਾਲੇ ਕਾਨੂੰਨ ਬਣਾਏ ਗਏ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਪਿੱਛੋਂ ਜਿਸ ਯੋਜਨਾਬੱਧ ਤਰੀਕੇ ਨਾਲ ਸਿੱਖਾਂ ਦਾ ਦਿੱਲੀ ਤੇ ਕਈ ਹੋਰ ਸ਼ਹਿਰਾਂ ਵਿਚ ਕਈ ਸਿਆਸੀ ਲੀਡਰਾਂ ਦੀ ਅਗਵਾਈ ਹੇਠ ਹਿੰਸਕ ਭੀੜਾਂ ਵੱਲੋਂ ਕਤਲ-ਏ-ਆਮ ਕੀਤਾ ਗਿਆ; ਘਰਾਂ, ਦੁਕਾਨਾਂ ਤੇ ਹੋਰ ਕਾਰੋਬਾਰੀ ਅਦਾਰਿਆਂ ਨੂੰ ਅੱਗਾਂ ਲਗਾਈਆਂ ਗਈਆਂ; ਬੀਬੀਆਂ ਦੀ ਬੇਪਤੀ ਕੀਤੀ ਗਈ ਤੇ ਸਮੂਹਿਕ ਬਲਾਤਕਾਰ ਕੀਤੇ ਗਏ; ਬੱਚਿਆਂ ਤਕ ਨੂੰ ਕੋਹ-ਕੋਹ ਕੇ ਮਾਰਿਆ ਗਿਆ, ਉਸ ਦੀ ਮਿਸਾਲ ਸੱਭਿਅਕ ਸਮਾਜ ਵਿਚ ਕਿਧਰੇ ਨਹੀਂ ਮਿਲਦੀ। ਨਵੇਂ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਸਿੱਖਾਂ ਦੇ ਇਸ ਵਹਿਸ਼ੀਆਨਾ ਕਤਲ-ਏ-ਆਮ ਨੂੰ ਇਹ ਕਹਿ ਕੇ ਜਾਇਜ਼ ਠਹਿਰਾਇਆ ਕਿ "ਜਦੋਂ ਕੋਈ ਵੱਡਾ ਦਰੱਖਤ ਡਿੱਗਦਾ ਹੈ ਤਾਂ ਧਰਤੀ ਹਿੱਲਦੀ ਹੈ।" ਇਨ੍ਹਾਂ ਸਾਰੀਆਂ ਹਿੰਸਕ ਘਟਨਾਵਾਂ ਅਤੇ ਜ਼ੁਲਮ-ਤਸ਼ੱਦਦ ਵਿਰੁੱਧ ਵਿਦੇਸ਼ਾਂ ਵਿਚ ਰਹਿੰਦੇ ਸਿੱਖਾਂ ਨੇ ਭਾਰਤੀ ਸਫਾਰਤਖਾਨਿਆਂ ਅੱਗੇ ਪੁਰਅਮਨ ਰੋਸ ਮੁਜ਼ਾਹਰੇ ਕੀਤੇ। ਉਨ੍ਹਾਂ ਦੇ ਨਾਂ 'ਕਾਲੀ ਸੂਚੀ' ਵਿਚ ਦਰਜ ਕਰ ਲਏ ਅਤੇ ਉਨ੍ਹਾਂ 'ਤੇ ਭਾਰਤ 'ਚ ਆਪਣੀ ਜਨਮ ਭੂਮੀ 'ਤੇ ਆਉਣ 'ਤੇ ਪਾਬੰਦੀ ਲਗਾ ਦਿੱਤੀ ਗਈ। ਫੌਜੀ ਹਮਲੇ ਅਤੇ ਕਤਲ-ਏ-ਆਮ ਦੀ ਪ੍ਰਤੀਕ੍ਰਿਆ ਵਜੋਂ ਪੰਜਾਬ ਵਿਚ ਲੱਗਭਗ ਇਕ ਦਹਾਕਾ ਖਾੜਕੂ ਲਹਿਰ ਚੱਲੀ, ਜਿਸ ਕਾਰਨ ਸਮੂਹ ਪੰਜਾਬੀਆਂ ਨੇ ਸੰਤਾਪ ਭੋਗਿਆ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਉੱਤੇ ਹੋਏ ਫੌਜੀ ਹਮਲੇ ਨੇ ਸਿੱਖ ਮਾਨਸਿਕਤਾ ਨੂੰ ਗਹਿਰੀ ਠੇਸ ਪਹੁੰਚਾਈ। ਪਤਿਤ ਤੇ ਮੋਨੇ ਸਿੱਖਾਂ ਨੇ ਦਾੜ੍ਹੀ-ਕੇਸ ਰੱਖ ਲਏ ਅਤੇ ਅਤੇ ਅਨੇਕਾਂ ਦਾੜ੍ਹੀ-ਕੇਸਾਂ ਵਾਲਿਆਂ ਨੇ ਅੰਮ੍ਰਿਤ-ਪਾਨ ਕਰ ਲਿਆ। ਕਈ ਪ੍ਰਮੁੱਖ ਸ਼ਖ਼ਸੀਅਤਾਂ ਨੇ ਸਰਕਾਰ ਵੱਲੋਂ ਮਿਲੇ 'ਪਦਮ ਭੂਸ਼ਣ' ਤੇ 'ਪਦਮ ਸ੍ਰੀ' ਵਰਗੇ ਖ਼ਿਤਾਬ ਵਾਪਸ ਕਰ ਦਿੱਤੇ। ਕਈ ਸਰਕਾਰੀ ਅਫ਼ਸਰ ਅਹੁਦੇ ਤਿਆਗ ਕੇ ਘਰ ਆ ਗਏ। ਫੌਜ ਵਿਚ ਕਈ ਥਾਵਾਂ 'ਤੇ ਸਿੱਖ ਜਵਾਨਾਂ ਨੇ ਬਗਾਵਤ ਕਰ ਦਿੱਤੀ। ਸੰਨ ੧੯੮੪ ਦੇ ਘੱਲੂਘਾਰੇ ਨੂੰ ਜ਼ੁਲਮ-ਤਸ਼ੱਦਦ ਤੇ ਦਹਿਸ਼ਤ ਅਤੇ ਵਹਿਸ਼ਤ ਦੇ ਦੌਰ ਨੂੰ ਆਮ ਸਿੱਖਾਂ ਨੇ ਆਪਣੇ ਪਿੰਡੇ ਉੱਤੇ ਹੰਢਾਇਆ ਹੈ। ਇੱਥੋਂ ਤਕ ਕਿ ਜਿਹੜੇ ਬੱਚੇ ਆਪਣੀ ਮਾਂ ਦੇ ਪੇਟ ਵਿਚ ਸਨ, ਉਨ੍ਹਾਂ ਵੀ ਇਸ ਦਾ ਸੇਕ ਮਹਿਸੂਸ ਕੀਤਾ ਹੋਏਗਾ।

ਸਿੱਖ ਤਾਂ ਹਾਲੇ ਤਕ ਮੀਰ ਮਨੂੰ, ਜ਼ਕਰੀਆ ਖਾਨ ਆਦਿ ਵਰਗਿਆਂ ਦੇ ਜ਼ੁਲਮ ਅਤੇ ਮੱਸੇ ਰੰਗੜ ਅਤੇ ਅਹਿਮਦ ਸ਼ਾਹ ਅਬਦਾਲੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਕਰਨ ਦੀਆਂ ਘਟਨਾਵਾਂ ਵੀ ਨਹੀਂ ਭੁੱਲੇ, ਉਹ ਇਸ ਫੌਜੀ ਹਮਲੇ ਨੂੰ ਕਦੀ ਵੀ ਨਹੀਂ ਭੁਲਾ ਸਕਦੇ। ■

# ਜੂਨ ੧੯੮੪ ਦੇ ਫੌਜੀ ਹਮਲੇ ਦੌਰਾਨ
# ਡੇਰਾ ਬਾਬਾ ਸ਼ਾਮ ਸਿੰਘ

*-ਸ. ਨਵਜੋਤ ਸਿੰਘ**

ਜੂਨ ੧੯੮੪ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸ਼ਹੀਦੀ ਗੁਰਪੁਰਬ ਸਮੇਂ ਭਾਰਤੀ ਫੌਜ ਵੱਲੋਂ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਖ਼ੂਨ ਦੀ ਹੋਲੀ ਖੇਡੀ ਗਈ। ਪੰਜਾਬ ਦੇ ਲੱਗਭਗ ੩੯ ਗੁਰਦੁਆਰਾ ਸਾਹਿਬਾਨ ਵਿਚ ਫੌਜਾਂ ਚਾੜ੍ਹੀਆਂ ਗਈਆਂ।

ਇਸੇ ਤਰ੍ਹਾਂ ਦੀ ਦਿਲ ਕੰਬਾਊ ਘਟਨਾ ਸ੍ਰੀ ਦਰਬਾਰ ਸਾਹਿਬ ਲਾਗਲੇ ਆਟਾ ਮੰਡੀ ਵਿਚ ਸਥਿਤ ਡੇਰਾ ਬਾਬਾ ਸ਼ਾਮ ਸਿੰਘ ਵਿਚ ਵਾਪਰੀ। ਇਸ ਪੁਰਾਤਨ ਡੇਰੇ ਵਿੱਚੋਂ ਸ੍ਰੀ ਦਰਬਾਰ ਸਾਹਿਬ ਵਿਖੇ ਹਰ ਰੋਜ਼ 'ਆਸਾ ਕੀ ਵਾਰ' ਸ਼ੁਰੂ ਹੋਣ ਤੋਂ ਪਹਿਲਾਂ ਅਰਦਾਸ ਵੇਲੇ ਦੀ ਦੇਗ ਤਿਆਰ ਕਰ ਕੇ ਭੇਜੀ ਜਾਂਦੀ ਸੀ।

ਦਾਸ (ਲੇਖਕ) ਨੇ ਸ. ਹਰਬੀਰ ਸਿੰਘ ਭੰਵਰ ਦੀ ਪੁਸਤਕ 'ਡਾਇਰੀ ਦੇ ਪੰਨੇ' ਪੜ੍ਹੀ ਅਤੇ ਇਸ ਡੇਰੇ ਵਿਚ ਹੋਏ ਸੇਵਾਦਾਰਾਂ ਅਤੇ ਰਾਗੀ (ਪਾਠੀ) ਸਿੰਘਾਂ ਦੇ ਕਤਲੇਆਮ ਬਾਰੇ ਪੜ੍ਹਿਆ। ਦਾਸ ਨੇ ਆਟਾ ਮੰਡੀ ਦਾ ਦੌਰਾ ਕੀਤਾ ਪਰ ਕਿਸੇ ਨੂੰ ਵੀ ਇਸ ਵਹਿਸ਼ੀਆਨਾ ਘਟਨਾ ਬਾਰੇ ਪਤਾ ਨਹੀਂ ਸੀ। ਕਈ ਲੋਕਾਂ ਕੋਲ ਪੁੱਛਦੇ-ਪੁੱਛਦੇ ਇਸ ਡੇਰੇ 'ਤੇ ਪਹੁੰਚੇ। ਡੇਰੇ ਦੇ ਬਾਹਰ ਕੋਈ ਵੀ ਬੋਰਡ ਨਹੀਂ ਲੱਗਾ ਸੀ ਅਤੇ ਇਕ ਅਜੀਬ ਕਿਸਮ ਦੀ ਚੁੱਪ ਛਾਈ ਹੋਈ ਸੀ। ਕੁਝ ਬਾਹਰਲੇ ਪਾਸੇ ਸਿੱਖ ਦੁਕਾਨਦਾਰਾਂ ਨਾਲ ਗੱਲਬਾਤ ਕੀਤੀ ਅਤੇ ਉਨ੍ਹਾਂ ਨੇ ਦੱਸਿਆ ਕਿ ਇੱਥੇ ਕਤਲੇਆਮ ਹੋਇਆ ਸੀ ਅਤੇ ੧੯ ਤੋਂ ਲੈ ਕੇ ੨੨ ਨਿਹੱਥੇ ਸਿੰਘਾਂ (ਸੇਵਾਦਾਰਾਂ) ਨੂੰ ਸ਼ਹੀਦ ਕੀਤਾ ਗਿਆ ਸੀ ਪਰ ਇਸ ਤੋਂ ਵੱਧ ਉਹ ਕੁਝ ਨਹੀਂ ਦੱਸ ਸਕੇ। ਸਾਨੂੰ ਇਸ ਗੱਲ ਦੀ ਹੈਰਾਨੀ ਹੋਈ ਕਿ ਫੌਜ ਨੇ ੨੦ ਦੇ ਲੱਗਭਗ ਸਿੰਘ ਗਲੀ ਵਿਚ ਲਾਈਨ ਲਗਾ ਕੇ ਬਰੱਸਟ ਮਾਰ ਕੇ ਸ਼ਹੀਦ ਕੀਤੇ ਪਰ ਉਨ੍ਹਾਂ ਸ਼ਹੀਦ ਹੋਏ ਸਿੰਘਾਂ ਦਾ ਕੋਈ ਵੀ ਵੇਰਵਾ ਨਹੀਂ ਹੈ। ਅੱਜ ਤਕਰੀਬਨ ੨੯ ਸਾਲ ਪਿੱਛੋਂ ਵੀ ਕਿਸੇ ਨੂੰ ਇਸ ਘਟਨਾ ਬਾਰੇ ਨਹੀਂ ਪਤਾ ਅਤੇ ਆਉਣ ਵਾਲੇ ਸਮੇਂ ਵਿਚ ਸਭ ਇਸ ਦਰਦਨਾਕ ਘਟਨਾ ਨੂੰ ਭੁਲਾ ਦੇਣਗੇ ਅਤੇ ਇਤਿਹਾਸ ਵਿਚ ਕਦੇ ਵੀ ਇਨ੍ਹਾਂ ਸ਼ਹੀਦਾਂ ਦਾ ਜ਼ਿਕਰ ਤਕ ਨਹੀਂ ਹੋਵੇਗਾ।

ਅਸੀਂ ਇਸ ਡੇਰੇ ਵਿਚ ਗਏ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ, ਮੱਥਾ ਟੇਕਿਆ ਤੇ ਉੱਥੋਂ ਦੇ ਇਕ ਪੁਰਾਣੇ ਬਜ਼ੁਰਗ ਸੇਵਾਦਾਰ ਸ. ਸੁਲੱਖਣ ਸਿੰਘ ਨੂੰ

** ਸੁਪਰਵਾਈਜ਼ਰ ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੮੮੬੮੭੭੬੦*

ਮਿਲੇ ਜੋ ਕਿ ੧੯੮੪ ਵਿਚ ਇੱਥੇ ਹੀ ਸੇਵਾ ਕਰਦੇ ਸਨ ਅਤੇ ਹੁਣ ਕਾਫੀ ਬਜ਼ੁਰਗ ਹੋ ਗਏ ਹਨ। ਮੇਰੇ ਨਾਲ ਸਿੱਖ ਇਤਿਹਾਸ ਰੀਸਰਚ ਬੋਰਡ ਦੇ ਰੀਸਰਚ ਸਕਾਲਰ ਸ. ਸਤਵਿੰਦਰ ਸਿੰਘ ਫੂਲਪੁਰ ਅਤੇ ਸ. ਬਗੀਚਾ ਸਿੰਘ ਲਾਇਬ੍ਰੇਰੀਅਨ ਵੀ ਸਨ।

ਸ. ਸੁਲੱਖਣ ਸਿੰਘ ਉਮਰ ੭੫ ਸਾਲ ਕੱਦ ੬ ਫੁੱਟ ਵਾਸੀ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ ਨੇ ਦੱਸਿਆ ਕਿ ਸਾਲ ੧੯੮੪ ਵਿਚ ਇਸ ਡੇਰੇ ਦੇ ਮੁਖੀ ਬਾਬਾ ਖੜਕ ਸਿੰਘ ਸਨ। ਉਨ੍ਹਾਂ ਇਸ ਡੇਰੇ ਦੀ ਸੇਵਾ-ਸੰਭਾਲ ਲਈ ਜਥੇ. ਕਿਰਪਾਲ ਸਿੰਘ ਨੂੰ ਮੁੱਖ ਸੇਵਾਦਾਰ ਥਾਪਿਆ ਹੋਇਆ ਸੀ। ੬ ਜੂਨ ੧੯੮੪ ਨੂੰ ਹਰ ਪਾਸੇ ਕਰਫਿਊ ਲੱਗਿਆ ਹੋਇਆ ਸੀ ਪਰ ਉਹ ਛਬੀਲਾਂ ਦੀ ਸੇਵਾ ਵਾਸਤੇ ਡੇਰੇ ਵੱਲ ਚੱਲ ਪਏ ਫੌਜ ਨੇ ਉਨ੍ਹਾਂ ਨੂੰ ਆਟਾ ਮੰਡੀ ਵਾਲੇ ਪਾਸੇ ਨਹੀਂ ਜਾਣ ਦਿੱਤਾ ਅਤੇ ਇਕ ਸਿੰਘ ਤੋਂ ਪਤਾ ਲੱਗਾ ਕਿ ਫੌਜ ਨੇ ਡੇਰੇ ਵਿਚ ਰਹਿੰਦੇ ਸਾਰੇ ਸਿੰਘ (ਤਕਰੀਬਨ ੧੭-੧੮) ਸ਼ਹੀਦ ਕਰ ਦਿੱਤੇ ਹਨ। ਜਦੋਂ ਉਹ ਦੋ-ਤਿੰਨ ਦਿਨ ਬਾਅਦ ਡੇਰੇ ਵਿਖੇ ਗਏ ਤਾਂ ਦੇਖਿਆ ਸਾਰੇ ਡੇਰੇ ਨੂੰ ਅੱਗ ਲਗਾ ਦਿੱਤੀ ਗਈ ਸੀ। ਉਨ੍ਹਾਂ ਨੇ ਜੋ ਵੇਰਵਾ ਦਿੱਤਾ ਉਸ ਮੁਤਾਬਕ ੬ ਜੂਨ ਨੂੰ ਫੌਜ ਨੇ ਲਾਗਲੇ ਮੰਦਰ ਦੇ ਪਾਸਿਉਂ ਉੱਪਰ ਚੜ ਕੇ ਡੇਰੇ ਦਾ ਦਰਵਾਜ਼ਾ ਰਾਈਫਲਾਂ ਤੇ ਬੱਟਾਂ ਨਾਲ ਭੰਨਿਆ ਤੇ ਡੇਰੇ ਵਿਚ ਦਾਖ਼ਲ ਹੋਏ। ਪੰਜ-ਛੇ ਜਵਾਨ ਬੀ.ਐਸ.ਐਫ ਦੇ ਤੇ ਇੰਨੇ ਹੀ ਫੌਜ ਦੇ ਜਵਾਨ ਸਨ ਜੋ ਕਿ ਨਸ਼ੇ ਵਿਚ ਗੁਟ ਸਨ। ਸੇਵਾਦਾਰਾਂ ਅਤੇ ਰਾਗੀ (ਪਾਠੀ) ਸਿੰਘਾਂ ਨੂੰ ਕੁੱਟਣਾ ਸ਼ੁਰੂ ਕੀਤਾ। ਉਨ੍ਹਾਂ ਦੇ ਜਥੇਦਾਰ ਸ. ਕਿਰਪਾਲ ਸਿੰਘ ਨੇ ਫੌਜੀਆਂ ਨੂੰ ਕਿਹਾ ਕਿ ਇਸ ਡੇਰੇ ਵਿਚ ਕੋਈ ਹਥਿਆਰ ਨਹੀਂ ਬਲਕਿ ਸਾਰੇ ਸੇਵਾਦਾਰ ਹਨ ਜੋ ਕਿ ਦਿਨ-ਰਾਤ ਸੰਗਤ ਨੂੰ ਬਿਨਾਂ ਕਿਸੇ ਵਿਤਕਰੇ ਦੇ ਪਰਸ਼ਾਦਾ ਅਤੇ ਲੰਗਰ ਛਕਾਉਂਦੇ ਹਨ ਪਰ ਉਨ੍ਹਾਂ ਦੁਸ਼ਟ ਫੌਜੀਆਂ ਨੇ ਕਿਸੇ ਦੀ ਨਹੀਂ ਸੁਣੀ ਅਤੇ ਸਾਰਿਆਂ ਦੀਆਂ ਦਸਤਾਰਾਂ ਉਤਾਰ ਕੇ ਉਨ੍ਹਾਂ ਦੇ ਹੱਥ ਪਿੱਛੇ ਬੰਨ੍ਹ ਕੇ ਬਾਹਰ ਬਜ਼ਾਰ ਵਿਚ ਲੈ ਗਏ ਅਤੇ ਇਕ ਵੱਡੀ ਇਮਾਰਤ ਜਿਸ ਦਾ ਨਾਮ (ਜੈਤੀਰਥ ਬਿਲਡਿੰਗ ੧੯੪੨) ਹੈ ਦੇ ਮੂਹਰਲੇ ਪਾਸੇ ਖੜੇ ਕਰ ਕੇ ਐਟੋਮੈਟਿਕ ਰਾਈਫਲਾਂ ਨਾਲ ਬਰੱਸਟ ਮਾਰ ਕੇ ਸ਼ਹੀਦ ਕਰ ਦਿੱਤਾ। ਇਹ ਦਿਲ ਕੰਬਾਊ ਘਟਨਾ ਚਿੱਟੇ ਦਿਨ ੧੧-੧੨ ਵਜੇ ਵਿਚ ਵਾਪਰੀ। ਇਸ ਜਗ੍ਹਾ ਤੋਂ ਥੋੜ੍ਹੀ ਜਿਹੀ ਦੂਰੀ 'ਤੇ ਇਕ ਸਿੱਖ ਪਰਵਾਰ ਦੀ ਫੌਜ ਵੱਲੋਂ ਲੁੱਟ-ਖਸੁੱਟ ਕੀਤੀ ਗਈ। ਉਸ ਪਰਵਾਰ ਵਿਚ ਇਕ ਬੀਬੀ ਦਾ ਅਨੰਦ ਕਾਰਜ ਸੀ ਅਤੇ ਫੌਜ ਨੇ ਧਮਕੀ ਦਿੱਤੀ ਕਿ ਜਾਂ ਤਾਂ ਸਾਨੂੰ ਨਕਦੀ ਅਤੇ ਜੇਵਰ ਦੇ ਦਿਉ ਨਹੀਂ ਤਾਂ ਅਸੀਂ ਤੁਹਾਡੇ ਬੱਚੇ ਚੁੱਕ ਕੇ ਲੈ ਜਾਵਾਂਗੇ। ਉਨ੍ਹਾਂ ਨੇ ਸਾਰਾ ਕੀਮਤੀ ਸਮਾਨ ਫੌਜ ਦੇ ਹਵਾਲੇ ਕਰ ਦਿੱਤਾ, ਉਨ੍ਹਾਂ ਦਾ ਇਕ ਜਾਣਕਾਰ ਫੌਜ ਵਿਚ ਸੀ ਅਤੇ ਉਹ ਇਸ ਸਿੱਖ ਪਰਵਾਰ ਨੂੰ ਫੌਜੀ ਛਾਉਣੀ ਲੈ ਗਿਆ ਅਤੇ ਲੁੱਟਮਾਰ ਦੀ ਰਿਪੋਰਟ ਲਿਖਵਾਈ ਅਤੇ ਜਿਹੜੇ ਫੌਜੀਆਂ ਨੇ ਲੁੱਟ-ਖਸੁੱਟ ਕੀਤੀ ਉਨ੍ਹਾਂ ਦੀ ਬਕਾਇਦਾ ਸ਼ਨਾਖਤ ਕੀਤੀ ਅਤੇ ਉਨ੍ਹਾਂ ਫੌਜੀਆਂ ਦੀ ਜਦੋਂ ਤਲਾਸ਼ੀ ਲਈ ਗਈ ਤਾਂ

ਡੇਰਾ ਸ਼ਾਮ ਸਿੰਘ ਵਿੱਚੋਂ ਚੁੱਕੇ ੬੦ ਹਜ਼ਾਰ ਦੀ ਨਕਦੀ ਵੀ ਬਰਾਮਦ ਕੀਤੀ ਗਈ। ਉਨ੍ਹਾਂ ਨੇ ਅੱਗੋਂ ਦੱਸਿਆ ਕਿ ਇਹ ਪੈਸਾ ਅਸੀਂ ਡੇਰੇ ਦੀ ਗੋਲਕ ਤੋੜ੍ਹ ਕੇ ਲੈ ਕੇ ਆਏ ਹਾਂ ਅਤੇ ਸਾਰੇ ਸੇਵਾਦਾਰ ਤੇ ਪਾਠੀ ਸਿੰਘਾਂ ਨੂੰ ਮਾਰ ਦਿੱਤਾ ਗਿਆ ਹੈ।

ਇਸ ਕਤਲੇਆਮ ਦੀ ਪੜਤਾਲ ਸੀ. ਬੀ. ਆਈ. ਨੇ ਕੀਤੀ ਤੇ ਤਿੰਨ ਸੀ. ਬੀ. ਆਈ. ਦੇ ਅਫ਼ਸਰਾਂ ਨੇ ਡੇਰੇ ਆ ਕੇ ਪੁੱਛ-ਪੜਤਾਲ ਕੀਤੀ ਪਰ ਕੋਈ ਗਵਾਹੀ ਦੇਣ ਅੱਗੇ ਨਹੀਂ ਆਇਆ ਕਿਉਂਕਿ ਹਰ ਕੋਈ ਡਰਦਾ ਸੀ ਕਿ ਜਾਂਚ ਦੇ ਬਹਾਨੇ ਉਨ੍ਹਾਂ ਨੂੰ ਵੀ ਨੁਕਸਾਨ ਪਹੁੰਚਾਇਆ ਜਾ ਸਕਦਾ ਹੈ ਕਿਉਂਕਿ ਅਕਸਰ ਏਜੰਸੀਆਂ ਵਾਲੇ ਇੰਝ ਹੀ ਕਰਦੇ ਹਨ।

ਇਸ ਘਟਨਾ ਤੋਂ ਬਾਅਦ ਡੇਰੇ ਦੀ ਰੋਜ਼ਾਨਾ ਮਰਯਾਦਾ ਵਿਚ ਫਰਕ ਪੈ ਗਿਆ, ਕਥਾ, ਕੀਰਤਨ ਅਤੇ ਲੰਗਰ ਬੰਦ ਹੋ ਗਏ, ਕਿਉਂਕਿ ਤਕਰੀਬਨ ਸਾਰੇ ਸੇਵਾਦਾਰ ਫੌਜ ਨੇ ਸ਼ਹੀਦ ਕਰ ਦਿੱਤੇ ਸਨ। ਪਰ ਅੱਜ ਵੀ ਤੜਕੇ ਸ੍ਰੀ ਦਰਬਾਰ ਸਾਹਿਬ ਵਿਖੇ ਦੇਗ ਇੱਥੋਂ ਹੀ ਜਾਂਦੀ ਹੈ।

ਬਾਬਾ ਦਰਸ਼ਨ ਸਿੰਘ (੫੫ ਸਾਲ) ਉਸ ਸਮੇਂ ਉਮਰ ੨੫ ਸਾਲ ਪਿੰਡ ਮੂਸੇ, ਜ਼ਿਲ੍ਹਾ ਤਰਨਤਾਰਨ ਮੌਜੂਦਾ ਮੁੱਖ ਸੇਵਾਦਾਰ ਡੇਰਾ ਬਾਬਾ ਸ਼ਾਮ ਸਿੰਘ ਜੀ ਬਾਬਾ ਦਰਸ਼ਨ ਸਿੰਘ ਜੀ ਤੇ ਬਾਬਾ ਸਰਦਾਰਾ ਸਿੰਘ ੫-੬ ਜੂਨ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਸੀ ਅਤੇ ਰਾਮਗੜ੍ਹੀਆ ਬੁੰਗੇ ਵਿਚ ਦੇਗ ਦੀ ਸੇਵਾ ਕਰ ਰਹੇ ਸੀ। ਜਦੋਂ ਫੌਜ ਦਾਖ਼ਲ ਹੋਈ ਤਾਂ ਉਹ ਸ੍ਰੀ ਹਰਿਮੰਦਰ ਸਾਹਿਬ ਵਿਖੇ ਚਲੇ ਗਏ। ੬ ਜੂਨ ਨੂੰ ਫੌਜ ਨੇ ਸਪੀਕਰਾਂ ਰਾਹੀਂ ਅਨਾਊਂਸਮੈਂਟ ਕੀਤੀ ਤੇ ਇਹ ਤਕਰੀਬਨ ੩੦ ਸਿੰਘਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਤੋਂ ਬਾਹਰ ਆ ਗਏ। ਇਨ੍ਹਾਂ ਸਾਰਿਆਂ ਦੀਆਂ ਪੱਗਾਂ ਉਤਾਰ ਕੇ ਪੱਗਾਂ ਨਾਲ ਹੀ ਬੰਨ ਦਿੱਤਾ। ਇਨ੍ਹਾਂ ਨੇ ਦੱਸਿਆ ਕਿ ਫੌਜੀ ਬੂਟਾਂ ਸਮੇਤ ਪਰਕਰਮਾ ਵਿਚ ਗਸ਼ਤ ਕਰ ਰਹੇ ਸੀ ਅਤੇ ਕੁਝ ਫੌਜੀ 'ਹਰਿ ਕੀ ਪਉੜੀ' ਦੇ ਕੋਲ ਬੈਠ ਕੇ ਬੀੜੀਆਂ ਪੀ ਰਹੇ ਸਨ। ਪਰਕਰਮਾ ਵਿਚ ਤਕਰੀਬਨ ੧੨ ਫੌਜੀ ਟੈਂਕ ਖੜ੍ਹੇ ਕੀਤੇ ਹੋਏ ਸਨ। ੭ ਜੂਨ ਨੂੰ ਗਿਆਨੀ ਸਾਹਿਬ ਸਿੰਘ ਜੀ ਅੰਦਰ ਆਏ ਤੇ ਕੁਝ ਸੇਵਾਦਾਰਾਂ ਦੀ ਸ਼ਨਾਖਤ ਕੀਤੀ ਜਿਨ੍ਹਾਂ ਨੂੰ ਫੌਜ ਨੇ ਛੱਡ ਦਿੱਤਾ ਅਤੇ ਬਾਕੀਆਂ ਨੂੰ ਬਾਬਾ ਦਰਸ਼ਨ ਸਿੰਘ ਅਤੇ ਬਾਬਾ ਸਰਦਾਰਾ ਸਿੰਘ ਸਮੇਤ ਫੌਜੀ (ਕੈਂਪ) ਵਿਚ ਲੈ ਗਏ। ਇਨ੍ਹਾਂ ਨਾਲ ਕਾਫੀ ਸੰਗਤ ਵੀ ਸੀ ਜਿਨ੍ਹਾਂ ਵਿਚ ਬੱਚੇ ਅਤੇ ਬੀਬੀਆਂ ਵੀ ਸਨ। ਸਾਰਿਆਂ ਨੂੰ ਇਕ ਛੋਟੇ ਜਿਹੇ ਕਮਰੇ ਵਿਚ ਬੰਦ ਕਰ ਦਿੱਤਾ। ਗਰਮੀ ਕਾਰਨ ਸਭ ਦਾ ਬੁਰਾ ਹਾਲ ਸੀ। ਕੁਝ ਨੇ ਖਿੜਕੀ (ਬਾਰੀ) ਭੰਨ ਦਿੱਤੀ ਤੇ ਬਾਹਰ ਵੱਲ ਭੱਜ ਗਏ ਜਿਨ੍ਹਾਂ ਨੂੰ ਫੌਜ ਨੇ ਗੋਲੀ ਮਾਰ ਦਿੱਤੀ। ਬਾਬਾ ਦਰਸ਼ਨ ਸਿੰਘ ਜੀ ਨੇ ਆਪਣੀ ਬੁਨੈਣ ਉਤਾਰ ਕੇ ਤੇ ਪਸੀਨੇ ਨੂੰ ਨਿਚੋੜ ਕੇ ਆਪਣੀ ਪਿਆਸ ਬੁਝਾਈ ਅਤੇ ਬਾਬਾ ਸਰਦਾਰਾ ਸਿੰਘ ਜੀ ਪਾਣੀ ਅਤੇ ਮੈਡੀਕਲ ਏਡ ਨਾ ਮਿਲਣ ਕਰਕੇ ਸ਼ਹੀਦੀ ਪਾ ਗਏ।

---

ਕੁਝ ਦੇਰ ਬਾਦ ਇਕ ਫੌਜੀ ਡਾਕਟਰ ਆਇਆ ਤੇ ਸਭਨਾਂ ਨੂੰ ਟਰੱਕ ਵਿਚ ਬਿਠਾ ਕੇ ਹਸਪਤਾਲ ਪਹੁੰਚਾਇਆ ਗਿਆ। ਬਾਬਾ ਦਰਸ਼ਨ ਸਿੰਘ ਜੀ ਨੇ ਦੱਸਿਆ ਕਿ ਇਕ ਮੋਨਾ ਸਿਪਾਹੀ ਉਨ੍ਹਾਂ ਨੂੰ ਪਰਕਰਮਾ ਵਿਚ ਜਦੋਂ ਬੈਠੇ ਸਨ ਸਰੋਵਰ ਤੋਂ ਪਾਣੀ ਪਿਲਾਇਆ ਕਰਦਾ ਸੀ। ਬਾਬਾ ਸੁਲੱਖਣ ਸਿੰਘ ਜੀ ਨੇ ਹੋਰ ਦੱਸਿਆ ਕਿ ਗੁਰੂ ਰਾਮਦਾਸ ਸਰਾਂ ਵਿਚ ਸਾਰੀ ਸੰਗਤ ਨੂੰ ਇਕੱਠੇ ਕਰ ਕੇ ਉਨ੍ਹਾਂ 'ਤੇ ਹੱਥ ਗੋਲੇ ਸੁੱਟੇ ਗਏ ਅਤੇ ਜਿਹੜੇ ਭੱਜੇ ਉਨ੍ਹਾਂ ਨੂੰ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਡੇਰੇ ਵਿਚ ਹੋਏ ਸ਼ਹੀਦ ਸਿੰਘਾਂ ਦੇ ਨਾਮ ਦਾ ਵੇਰਵਾ:

੧.ਭਾਈ ਕੇਹਰ ਸਿੰਘ ਉਰਫ ਭਗਤ ਜੀ ਉਮਰ ੫੦ ਸਾਲ, ਪਿੰਡ ਧੂਰੀ ਕੌਲ (ਸੰਗਰੂਰ)
੨.ਜਥੇਦਾਰ ਕਿਰਪਾਲ ਸਿੰਘ (ਉਮਰ ੩੦ ਸਾਲ) ਪਿੰਡ ਅਟਾਰੀ (ਸ੍ਰੀ ਅੰਮ੍ਰਿਤਸਰ)
੩.ਭਾਈ ਭਜਨ ਸਿੰਘ ਉਮਰ ੩੦ ਸਾਲ, ਪਿੰਡ (ਮਾਨਾਂਵਾਲਾ)
੪.ਭਾਈ ਭਜਨ ਸਿੰਘ (ਸੇਵਾਦਾਰ ਲਾਂਗਰੀ) ਉਮਰ ੫੫ ਸਾਲ, ਪਿੰਡ ਤਲਵੰਡੀ (ਬਟਾਲਾ)
੫.ਭਾਈ ਹਰਦੇਵ ਸਿੰਘ (ਉਮਰ ੨੭ ਸਾਲ) ਪਿੰਡ ਨਿਰਮਲਾ ਪੰਡੋਰੀ, ਸ੍ਰੀ ਅੰਮ੍ਰਿਤਸਰ।
੬.ਭਾਈ ਬਚਨ ਸਿੰਘ (ਉਮਰ ੧੬-੧੭ ਸਾਲ), ਪਾਠੀ, ਸ੍ਰੀ ਅੰਮ੍ਰਿਤਸਰ।
੭.ਭਾਈ ਦੌਲਤ ਸਿੰਘ (ਉਮਰ ੭੦ ਸਾਲ), ਸ੍ਰੀ ਅੰਮ੍ਰਿਤਸਰ।
੮.ਭਾਈ ਗੁਰਦੀਪ ਸਿੰਘ (ਉਮਰ ੩੦ ਸਾਲ), ਸ੍ਰੀ ਅੰਮ੍ਰਿਤਸਰ।
੯.ਭਾਈ ਬਖਤਾਵਰ ਸਿੰਘ (ਉਮਰ ੫੦ ਸਾਲ) ਤਰਨਤਾਰਨ ਸਾਹਿਬ।
੧੦.ਭਾਈ ਦਿਲਬਾਗ ਸਿੰਘ (ਉਮਰ ੨੦-੨੫ ਸਾਲ) ਪਾਠੀ ਸਿੰਘ, ਪਿੰਡ ਮਾਨਾਂਵਾਲਾ।
੧੧.ਇਕ ਸਿੰਘ ਜੰਮੂ ਤੋਂ ਨਾਮ ਨਹੀਂ ਪਤਾ ਪਿਤਾ ਦਾ ਨਾਮ ਸ. ਗੁਰਚਰਨ ਸਿੰਘ।
੧੨.ਭਾਈ ਅਵਤਾਰ ਸਿੰਘ (ਉਮਰ ੨੦-੨੫ ਸਾਲ) ਟੈਲੀਫ਼ੋਨ ਐਕਸਚੇਂਜ ਵਿਚ ਨੌਕਰੀ।
੧੩.ਭਾਈ ਸੋਹਣ ਸਿੰਘ (ਉਮਰ ੬੦ ਸਾਲ) ਇਸ ਦਾ ਪੁੱਤਰ ਫੌਜ ਵਿਚ ਸੀ। ਫੇਰ ਵੀ ਮਾਰ ਦਿੱਤਾ।
੧੪.ਭਾਈ ਨਰੈਣ ਸਿੰਘ (ਉਮਰ ੬੦ ਸਾਲ)
੧੫.ਬੀਬੀ ਲਾਲ ਕੌਰ (ਲਾਲੋ) ਉਮਰ ੭੦ ਸਾਲ
੧੬.ਬੀਬੀ ਬਲਵੰਤ ਕੌਰ (ਉਮਰ ੬੦ ਸਾਲ)

ਇਹ ਦੋਵੇਂ ਬੀਬੀਆਂ ਨੂੰ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਹੀਦ ਕੀਤਾ ਗਿਆ।



# ਪੰਜਾਬ ਦਾ ਗੌਰਵ: ਮਹਾਰਾਜਾ ਰਣਜੀਤ ਸਿੰਘ

*-ਡਾ ਹਰਬੰਸ ਸਿੰਘ**

ਮਹਾਰਾਜਾ ਰਣਜੀਤ ਸਿੰਘ, ਨਿਰ-ਸੰਦੇਹ ੧੯ਵੀਂ ਸਦੀ ਦੇ ਪਹਿਲੇ ਅੱਧ ਵਿਚ ਪੰਜਾਬ ਦਾ ਹੀ ਨਹੀਂ ਸਗੋਂ ਪੂਰੇ ਏਸ਼ੀਆ ਵਿਚ ਸਭ ਤੋਂ ਸ਼ਕਤੀਸ਼ਾਲੀ ਰਾਜਾ ਸੀ। ਉਸ ਨੇ ਆਪਣੀ ਯੋਗਤਾ ਅਤੇ ਬਾਹੂਬਲ ਨਾਲ ਇਕ ਵਿਸ਼ਾਲ ਰਾਜ ਦੀ ਸਥਾਪਤੀ ਕੀਤੀ, ਜਿਸ ਦੀਆਂ ਸੀਮਾਵਾਂ ਦਰਿਆ ਸਤਲੁਜ ਤੋਂ ਲੈ ਕੇ ਦੱਰਾ ਖੈਬਰ ਤਕ ਅਤੇ ਤਿੱਬਤ ਵਿਚ ਲਦਾਖ ਅਤੇ ਅਸਕਰਦੂ ਤੋਂ ਲੈ ਕੇ ਦੱਖਣ ਵਿਚ ਸ਼ਿਕਾਰਪੁਰ ਸਿੰਧ ਤਕ ਫ਼ੈਲੀਆਂ ਹੋਈਆਂ ਸਨ। ਮਹਾਰਾਜੇ ਦੀ ਸਲਤਨਤ ਦਾ ਖੇਤਰਫ਼ਲ ਇਕ ਲੱਖ ਚਾਲੀ ਹਜ਼ਾਰ ਵਰਗ ਮੀਲ ਸੀ। ਉਸ ਦੇ ਰਾਜ ਦੀ ਸਲਾਨਾ ਆਮਦਨੀ ਸਵਾ ਤਿੰਨ ਕਰੋੜ ਤੋਂ ਉੱਪਰ ਸੀ। ਖਾਲਸਾ ਰਾਜ ਚਾਰ ਵੱਡੇ ਸੂਬਿਆਂ ਵਿਚ ਵੰਡਿਆ ਹੋਇਆ ਸੀ। ਇਹ ਸਨ-ਸੂਬਾ ਲਾਹੌਰ, ਸੂਬਾ ਮੁਲਤਾਨ, ਸੂਬਾ ਕਸ਼ਮੀਰ ਅਤੇ ਸੂਬਾ ਪਿਸ਼ਾਵਰ। ੨੭ ਜੂਨ ੧੮੩੯ ਨੂੰ ਜਦੋਂ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋਇਆ ਤਾਂ ਉਸ ਦੇ ਖ਼ਜ਼ਾਨੇ ਵਿਚ ਕਰੋੜਾਂ ਰੁਪਏ ਦੇ ਹੀਰੇ ਜਵਾਹਾਰਾਤ, ਸੋਨੇ ਚਾਂਦੀ ਦੇ ਬਰਤਨ ਅਤੇ ਕੀਮਤੀ ਵਸਤੂਆਂ ਤੋਂ ਛੁੱਟ, ਸੰਸਾਰ ਪ੍ਰਸਿੱਧ 'ਕੋਹਿਨੂਰ ਹੀਰਾ' ਅਤੇ ੧੨ ਕਰੋੜ ਰੁਪਏ ਨਕਦ ਮੌਜੂਦ ਸਨ। ਉਸ ਦੇ ਰਾਜ ਦੀ ਪਰਜਾ ਇਤਨੀ ਖੁਸ਼ਹਾਲ ਅਤੇ ਸੰਤੁਸ਼ਟ ਸੀ ਕਿ ਉਸ ਦੀ ਮੌਤ ਮਗਰੋਂ ਇਕ ਮੁਸਲਮਾਨ ਸ਼ਾਇਰ, ਸ਼ਾਹ ਮੁਹੰਮਦ ਨੇ ਲਿਖਿਆ ਸੀ:

*ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ,*
*ਨਾਲ ਜ਼ੋਰ ਦੇ ਮੁਲਕ ਹਿਲਾਇ ਗਿਆ।*
*ਮੁਲਤਾਨ, ਕਸ਼ਮੀਰ , ਪਿਸ਼ੌਰ, ਚੰਬਾ,*
*ਜੰਮੂ ਕਾਂਗੜਾ ਕੋਟ ਨਿਵਾਇ ਗਿਆ।*
*ਤਿੱਬਤ ਦੇਸ਼ ਲੱਦਾਖ਼ ਤੇ ਚੀਨ ਤੋੜੀ,*
*ਸਿੱਕਾ ਆਪਣੇ ਨਾਮ ਦਾ ਚਲਾਇ ਗਿਆ।*
*ਸ਼ਾਹ ਮੁਹੰਮਦਾ ਜਾਨ ਪਚਾਸ ਬਰਸਾਂ,*
*ਅੱਛਾ ਰੱਜ ਕੇ ਰਾਜ ਕਮਾਇ ਗਿਆ।* *(ਜੰਗਨਾਮਾ)*

ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿਚ ਅਨੇਕਾਂ ਵਿਦੇਸ਼ੀ ਸੈਲਾਨੀ ਸਾਡੇ ਦੇਸ਼ ਵਿਚ ਆਏ। ਉਨ੍ਹਾਂ ਨੇ ਆਪਣੇ ਸਫ਼ਰਨਾਮਿਆਂ ਵਿਚ ਮਹਾਰਾਜੇ ਦੀ ਭਰਪੂਰ ਸ਼ਲਾਘਾ ਕੀਤੀ ਹੈ। ਮਹਾਰਾਜੇ ਨੂੰ ਮਿਲਣ ਆਇਆ ਹਰ ਵਿਅਕਤੀ ਉਸ ਦੀ ਸ਼ਖ਼ਸੀਅਤ

***# 4840, St. No. 44, Reghavpura, Karol Bagh, New Delhi. Pin-110005***

ਤੋਂ ਪ੍ਰਭਾਵਿਤ ਹੋਏ ਬਗੈਰ ਨਹੀਂ ਸੀ ਰਹਿ ਸਕਦਾ। ਅਲੈਗਜ਼ੈਂਡਰ ਬਰਨਜ਼ ਨੇ ਆਪਣੇ ਸਫ਼ਰਨਾਮੇ ਵਿਚ ਲਿਖਿਆ ਹੈ, 'ਮੈਂ ਏਸ਼ੀਆ ਦੇ ਕਿਸੇ ਬੰਦੇ ਨੂੰ ਮਿਲ ਕੇ ਕਦੇ ਇਤਨਾ ਪ੍ਰਭਾਵਿਤ ਨਹੀਂ ਹੋਇਆ ਜਿਤਨਾ ਮਹਾਰਾਜਾ ਰਣਜੀਤ ਸਿੰਘ ਨੂੰ ਮਿਲ ਕੇ ਹੋਇਆ ਹਾਂ। ਬਿਨਾ ਕਿਸੇ ਵਿੱਦਿਆ ਅਤੇ ਰਾਜਸੀ ਰਹਿਨੁਮਾ ਦੇ ਉਹ ਅਦਭੁੱਤ ਸ਼ਕਤੀ ਅਤੇ ਉਤਸ਼ਾਹ ਨਾਲ ਆਪਣੇ ਰਾਜ ਦੇ ਸਮੁੱਚੇ ਕੰਮ ਨੂੰ ਚਲਾ ਰਿਹਾ ਹੈ। ਮਹਾਰਾਜੇ ਦੀ ਸ਼ਕਤੀ ਬਾਰੇ ਜੀ.ਟੀ. ਵਿਗਨੇ ਲਿਖਦਾ ਹੈ ਕਿ 'ਜੇ ਈਸਟ ਇੰਡੀਆ ਕੰਪਨੀ ਨੇ ਪੂਰਬ ਵੱਲ ਉਸ ਨੂੰ (ਅੰਮ੍ਰਿਤਸਰ ਦੀ ਸੰਧੀ, ੨੫ ਅਪ੍ਰੈਲ ੧੮੦੯) ਦੁਆਰਾ ਠੱਲ੍ਹ ਨਾ ਪਾਈ ਹੁੰਦੀ ਤਾਂ ਉਹ ਦਿੱਲੀ ਦੇ ਤਖਤ 'ਤੇ ਬਿਰਾਜਮਾਨ ਹੋ ਗਿਆ ਹੁੰਦਾ। ਮਹਾਰਾਜੇ ਨੇ ੧੭੯੯ ਤੋਂ ਲੈ ਕੇ ੧੮੩੯ ਈ: ਤਕ ਰਾਜ ਕੀਤਾ । ਉਸ ਨੇ ੧੭੯੯ ਵਿਚ ਲਾਹੌਰ ਜਿੱਤਿਆ ਸੀ ਤੇ ੧੨ ਅਪ੍ਰੈਲ ੧੮੦੧ ਨੂੰ ਮਹਾਰਾਜਗੀ ਦਾ ਪਦ ਧਾਰਨ ਕੀਤਾ ਸੀ। ਉਸ ਦੇ ਇਨਸਾਫ਼ ਦਾ ਇਹ ਹਾਲ ਸੀ ਕਿ ਉਸ ਦੇ ਚਾਲੀ ਸਾਲ ਦੇ ਰਾਜਕਾਲ ਵਿਚ ਕਿਸੇ ਇਕ ਵਿਅਕਤੀ ਨੂੰ ਵੀ ਮੌਤ ਦੀ ਸਜ਼ਾ ਨਹੀਂ ਦਿੱਤੀ ਗਈ। ਲੋਕ ਉਸ ਨੂੰ ਦਿਲੋਂ ਪਿਆਰ ਕਰਦੇ ਸਨ।

ਇਹ ਠੀਕ ਹੈ ਕਿ ਮਹਾਰਾਜਾ ਰਣਜੀਤ ਸਿੰਘ ਸਿੱਖੀ ਸ਼ਰਧਾ ਵਿਚ ਪਰਪੱਕ, ਨਿੱਤਨੇਮੀ ਅਤੇ ਪੂਰਨ ਗੁਰਸਿੱਖ ਸੀ ਪਰ ਉਸ ਦੀ ਨਜ਼ਰ ਵਿਚ ਪੰਜਾਬ ਦੇ ਹਿੰਦੂ, ਸਿੱਖ, ਮੁਸਲਮਾਨ ਤੇ ਹੋਰ ਧਰਮਾਂ ਦੇ ਲੋਕ ਸਭ ਬਰਾਬਰ ਸਨ। ਉਸ ਨੇ ਜਾਤ ਜਨਮ ਕਰਕੇ ਕਦੇ ਕਿਸੇ ਨਾਲ ਵਿਤਕਰਾ ਨਹੀਂ ਸੀ ਕੀਤਾ। ਉਸ ਦੇ ਦਿਲ ਵਿਚ ਸਭ ਲਈ ਪਿਆਰ ਤੇ ਹਮਦਰਦੀ ਸੀ। ਕਹਿਣ ਨੂੰ ਤਾਂ ਪੰਜਾਬ ਦਾ ਰਾਜ 'ਖਾਲਸਾ ਰਾਜ'ਸੀ, ਪਰ ਅਸਲ ਵਿਚ ਇਹ ਰਾਜ ਸਾਰੇ ਪੰਜਾਬੀਆਂ ਦਾ ਰਾਜ ਸੀ,ਜਿਸ ਵਿਚ ਉਹ ਬਰਾਬਰ ਦੇ ਭਾਈਵਾਲ ਸਨ। ਰਾਜ ਪ੍ਰਬੰਧ ਨੂੰ ਚਲਾਉਣ ਲਈ ਵਜ਼ੀਰਾਂ ਜਾਂ ਕਰਮਚਾਰੀਆਂ ਦੀ ਚੋਣ ਕਿਸੇ ਜਾਤੀ ਜਾਂ ਧਰਮ ਨੂੰ ਮੁੱਖ ਰੱਖ ਕੇ ਨਹੀਂ ਸਗੋਂ ਕਿਸੇ ਵਿਅਕਤੀ ਦੀ ਯੋਗਤਾ ਨੂੰ ਧਿਆਨ ਵਿਚ ਰੱਖ ਕੇ ਕੀਤੀ ਜਾਂਦੀ ਸੀ।

ਮਹਾਰਾਜੇ ਦੇ ਵਜ਼ੀਰ ਸਿੱਖ ਵੀ ਸਨ, ਹਿੰਦੂ ਤੇ ਮੁਸਲਮਾਨ ਵੀ। ਵਿਦੇਸ਼ੀ ਢੰਗ ਦੀ ਫ਼ੌਜ ਨੂੰ ਤਿਆਰ ਕਰਨ ਅਤੇ ਉਸ ਦੀ ਕਮਾਨ ਸੰਭਾਲਣ ਲਈ ਕਈ ਯੂਰਪੀਨ ਜਰਨੈਲਾਂ ਨੂੰ ਭਰਤੀ ਕੀਤਾ ਗਿਆ ਸੀ। ਇਨ੍ਹਾਂ ਵਿੱਚੋਂ ਬਹੁਤੇ ਜਰਨੈਲ ਯੂਰਪ ਦੀਆਂ ਕਈ ਲੜਾਈਆਂ ਵਿਚ ਭਾਗ ਲੈ ਚੁੱਕੇ ਸਨ। ਲਾਹੌਰ ਦਰਬਾਰ ਵਿਚ ਭਰਤੀ ਕਰਨ ਤੋਂ ਪਹਿਲਾਂ ਉਨ੍ਹਾਂ ਦੀ ਚੰਗੀ ਤਰ੍ਹਾਂ ਪਰਖ ਕਰ ਲਈ ਜਾਂਦੀ ਸੀ। ਜਦੋਂ ੧੮੨੨ ਵਿਚ ਜਰਨਲ ਵੈਂਤੂਰਾ ਅਤੇ ਅੱਲਾਰਡ ਲਾਹੌਰ ਆਏ ਤਾਂ ਫ਼ੌਜ ਵਿਚ ਭਰਤੀ ਹੋਣ ਤੋਂ ਪਹਿਲਾਂ ਉਨ੍ਹਾਂ ਨੂੰ ਵੀ ਕਰੜੀ ਪਰਖ ਵਿੱਚੋਂ ਲੰਘਣਾ ਪਿਆ ਸੀ।

ਨਿੱਤ ਦੇ ਰਾਜ ਪ੍ਰਬੰਧ ਵਿਚ ਮਹਾਰਾਜੇ ਦਾ ਵਤੀਰਾ ਹਰ ਧਰਮ ਦੇ ਲੋਕਾਂ ਨਾਲ ਇਨਸਾਫ਼ ਅਤੇ ਹਮਦਰਦੀ ਵਾਲਾ ਸੀ। ਹਰ ਇਕ ਨੂੰ ਆਪੋ ਆਪਣੇ ਧਾਰਮਿਕ ਅਕੀਦੇ

ਅਨੁਸਾਰ ਧਰਮ ਦੇ ਮਾਮਲੇ ਵਿਚ ਪੂਰਨ ਅਜ਼ਾਦੀ ਸੀ। ਕਿਸੇ ਨੂੰ ਵੀ ਕਿਸੇ ਹੋਰ ਦੇ ਧਰਮ ਵਿਚ ਦਖ਼ਲ ਦੇਣ ਜਾਂ ਉਨ੍ਹਾਂ ਦੇ ਧਰਮ ਦੀ ਨਿਰਾਦਰੀ ਕਰਨ ਦੀ ਇਜ਼ਾਜਤ ਨਹੀਂ ਸੀ। ਮਹਾਰਾਜੇ ਨੇ ਆਪਣੇ ਜਰਨੈਲਾਂ ਨੂੰ ਹੁਕਮ ਦੇ ਰੱਖਿਆ ਸੀ ਕਿ ਜਦੋਂ ਵੀ ਕੋਈ ਨਵਾਂ ਨਗਰ ਜਾਂ ਪਿੰਡ ਜਿੱਤਿਆ ਜਾਵੇ ਤਾਂ ਉੱਥੋਂ ਦੇ ਕਿਸੇ ਵੀ ਧਰਮ ਅਸਥਾਨ ਜਾਂ ਧਾਰਮਿਕ ਗ੍ਰੰਥ ਦੀ ਬੇਅਦਬੀ ਨਾ ਕੀਤੀ ਜਾਵੇ ਅਤੇ ਨਾ ਹੀ ਨਗਰ ਵਿਚ ਲੁੱਟ ਮਾਰ ਕੀਤੀ ਜਾਵੇ। ਲੜਾਈ ਦੇ ਮੌਕੇ 'ਤੇ ਕਿਸੇ ਨਾਗਰਿਕ ਦੀ ਧੀ-ਭੈਣ ਦੀ ਬੇਪਤੀ ਕਰਨ ਦੀ ਵੀ ਸਖ਼ਤ ਮਨਾਹੀ ਸੀ।

ਮਹਾਰਾਜਾ ਬੜਾ ਦਿਆਲੂ ਅਤੇ ਸਹਿਣਸ਼ੀਲ ਸੀ। ਉਹ ਕਦੇ ਵੀ ਆਪਣੇ ਵਿਰੋਧੀਆਂ ਨਾਲ ਬਦਲੇ ਜਾਂ ਉਨ੍ਹਾਂ ਨੂੰ ਤਬਾਹ ਕਰ ਦੇਣ ਦੀ ਭਾਵਨਾ ਨਾਲ ਪੇਸ਼ ਨਹੀਂ ਸੀ ਆਉਂਦਾ। ਪੂਰੇ ਰਾਜ ਵਿਚ ਕੋਈ ਵੀ ਸਿੱਖ, ਗੈਰ ਸਿੱਖ ਜਾਂ ਮੁਸਲਮਾਨ ਹਾਕਮ ਅਜਿਹਾ ਨਹੀਂ ਸੀ ਜਿਸ ਦੇ ਰਾਜ ਨੂੰ ਮਹਾਰਾਜੇ ਨੇ ਆਪਣੇ ਰਾਜ ਵਿਚ ਮਿਲਾਇਆ ਹੋਵੇ ਤੇ ਫਿਰ ਉਸ ਦੇ ਪਰਵਾਰ ਦੇ ਗੁਜ਼ਾਰੇ ਲਈ ਉਸ ਦੇ ਨਾਂ ਚੰਗੀ ਜਾਗੀਰ ਨਾ ਲਗਵਾਈ ਹੋਵੇ । ਚਾਹੇ ਮੁਲਤਾਨ ਅਤੇ ਕਸੂਰ ਦੇ ਮੁਸਲਮਾਨ ਨਵਾਬ ਸਨ ਜਾਂ ਮਿਸਲਾਂ ਦੇ ਹਾਰੇ ਹੋਏ ਸਿੱਖ ਸਰਦਾਰ, ਉਸ ਨੇ ਆਪਣੇ ਸਹਿਣਸ਼ੀਲ ਸੁਭਾਅ ਕਰਕੇ ਉਨ੍ਹਾਂ ਸਾਰਿਆਂ ਦਾ ਦਿਲ ਜਿੱਤ ਲਿਆ ਸੀ। ਇਸੇ ਕਰਕੇ ਜਿੱਤੇ ਹੋਏ ਇਲਾਕਿਆਂ ਦੇ ਮੁਖੀ ਮਹਾਰਾਜੇ ਦੇ ਦਰਬਾਰ ਵਿਚ ਸ਼ਾਮਲ ਹੋ ਗਏ ਸਨ।

ਮਹਾਰਾਜੇ ਦੇ ਮੁਸਲਮਾਨ ਮੰਤਰੀਆਂ ਵਿੱਚੋਂ ਫ਼ਕੀਰ ਅਜ਼ੀਜ਼-ੳ-ਦੀਨ, ਉਸ ਦੇ ਛੋਟੇ ਭਰਾ ਫ਼ਕੀਰ ਇਮਾਮ-ੳ-ਦੀਨ ਉੱਚ ਪਦਵੀਆਂ 'ਤੇ ਸੁਸ਼ੋਭਿਤ ਸਨ। ਸਿੱਖਾਂ ਵਿੱਚੋਂ ਸ. ਫ਼ਤਿਹ ਸਿੰਘ ਆਹਲੂਵਾਲੀਆ, ਸ. ਜੋਧ ਸਿੰਘ ਰਾਮਗੜ੍ਹੀਆ, ਸ.ਹਰੀ ਸਿੰਘ ਨਲੂਆ, ਸ.ਸ਼ਾਮ ਸਿੰਘ ਅਟਾਰੀ, ਸ. ਦੇਸਾ ਸਿੰਘ ਮਜੀਠੀਆ, ਸ.ਲਹਿਣਾ ਸਿੰਘ ਅਤੇ ਸੁਤੰਤਰ ਬਿਰਤੀ ਵਾਲਾ ਅਕਾਲੀ ਫੂਲਾ ਸਿੰਘ ਪ੍ਰਸਿੱਧ ਵਿਅਕਤੀ ਸਨ। ਰਾਜ ਪ੍ਰਬੰਧ ਦਾ ਬਹੁਤਾ ਕੰਮ ਡੋਗਰੇ ਭਰਾਵਾਂ ਅਤੇ ਹਿੰਦੂ ਮੰਤਰੀਆਂ ਦੇ ਹੱਥਾਂ ਵਿਚ ਸੀ। ਮੁੱਢਲੇ ਸੈਨਾਪਤੀਆਂ ਵਿੱਚੋਂ ਦੀਵਾਨ ਮੋਹਕਮ ਚੰਦ ਅਤੇ ਮਿਸਰ ਚੰਦ ਨੇ ਖਾਲਸਾ ਰਾਜ ਦੀ ਬੜੀ ਸੇਵਾ ਕੀਤੀ ਸੀ। ਦੀਵਾਨ ਮੋਤੀ ਰਾਮ ਕਸ਼ਮੀਰ ਦਾ ਅਤੇ ਦੀਵਾਨ ਸਾਵਣ ਮੱਲ ਮੁਲਤਾਨ ਦਾ ਸੂਬੇਦਾਰ ਸੀ। ਵਿੱਤ ਵਿਭਾਗ ਦਾ ਕੰਮ ਦੀਵਾਨ ਭਿਵਾਨੀ ਦਾਸ, ਗੰਗਾ ਰਾਮ ਅਤੇ ਦੀਨਾ ਨਾਥ ਦੇ ਕੋਲ ਸੀ। ਲਾਹੌਰ ਦੇ ਤੋਸ਼ੇ ਖਾਨੇ ਦੀਆਂ ਚਾਬੀਆਂ ਮਿਸਰ ਬੇਲੀ ਰਾਮ ਕੋਲ ਹੋਇਆ ਕਰਦੀਆਂ ਸਨ। ਵਿਦੇਸ਼ੀ ਅਹਿਲਕਾਰਾਂ ਵਿੱਚੋਂ ਜਨਰਲ ਵੈਂਤੂਰਾ, ਅੱਲਾਰਡ, ਅਵੀਤਾਬਾਈਲ ਅਤੇ ਹੈਨਰੀ ਕੋਰਟ ਪ੍ਰਸਿੱਧ ਸਨ। ਜਨਰਲ ਅਵੀਤਾਬਾਈਲ ਕੁਝ ਸਮੇਂ ਲਈ ਪਿਸ਼ਾਵਰ ਦਾ ਗਵਰਨਰ ਰਿਹਾ ਸੀ ਅਤੇ ਸ. ਹਰੀ ਸਿੰਘ ਨਲੂਆ ਕਸ਼ਮੀਰ ਦਾ ।

ਹਰ ਪਾਸੇ ਅਮਨ ਅਤੇ ਸ਼ਾਂਤੀ ਦਾ ਮਾਹੌਲ ਹੋਣ ਕਾਰਨ ਪੰਜਾਬ ਦੇ ਕਿਸਾਨ ਅਤੇ

ਵਿਉਪਾਰੀ ਬੜੇ ਖੁਸ਼ਹਾਲ ਸਨ। ਕਸ਼ਮੀਰ ਉਨ੍ਹਾਂ ਦੇ ਵਿਉਪਾਰ ਦਾ ਵੱਡਾ ਕੇਂਦਰ ਸੀ। ਲਾਹੌਰ ਵਿਚ ਤੋਪਾਂ, ਤੇਗਾਂ, ਨੇਜ਼ੇ ਅਤੇ ਢਾਲਾਂ ਇਤਿਆਦਿ ਬਣਾਉਣ ਦੇ ਕਾਰਖਾਨੇ ਸਨ। ਸਿਆਲਕੋਟ ਦੇ ਲਾਗੇ ਰੰਗਪੁਰ ਵਧੀਆ ਕਾਗਜ਼ ਲਈ ਮਸ਼ਹੂਰ ਸੀ। ਮੁਲਤਾਨ ਅਤੇ ਬਹਾਵਲਪੁਰ ਵਿਚ ਵਧੀਆ ਕਿਸਮ ਦੇ ਖੇਸ, ਲੁੰਗੀਆਂ ਅਤੇ ਲਾਚੇ ਬਣਦੇ ਸਨ। ਹੁਸ਼ਿਆਰਪੁਰ ਵਿਚ ਲੱਕੜ ਅਤੇ ਹਾਥੀ ਦੰਦ ਦਾ ਕੰਮ ਹੁੰਦਾ ਸੀ। ਬਜਵਾੜਾ ਕਢਾਈ ਦੇ ਕੰਮ ਲਈ ਪ੍ਰਸਿੱਧ ਹੁੰਦਾ ਸੀ। ਪੰਜਾਬ ਦਾ ਵਿਉਪਾਰ ਦੂਰ-ਦੂਰ ਦੇ ਦੇਸ਼ਾਂ ਤਕ ਫੈਲਿਆ ਹੋਇਆ ਸੀ। ਇਸ ਤਰ੍ਹਾਂ ਪੰਜਾਬ ਦੇ ਕਿਰਤੀ, ਕਿਸਾਨਾਂ ਅਤੇ ਕਾਰੀਗਰਾਂ ਨੂੰ ਆਪਣੀਆਂ ਵਸਤਾਂ ਦਾ ਚੰਗਾ ਮੁੱਲ ਮਿਲ ਜਾਂਦਾ ਸੀ। ਜ਼ਮੀਨ ਦੀ ਉਪਜ ਦੇ ਲਿਹਾਜ ਨਾਲ ਪੰਜਾਬ ਦੂਜੇ ਪ੍ਰਾਂਤਾਂ ਤੋਂ ਬਹੁਤ ਅੱਗੇ ਸੀ। ਇਸ ਆਰਥਿਕ ਖੁਸ਼ਹਾਲੀ, ਆਪਸੀ ਪਿਆਰ ਅਤੇ ਭਾਈਚਾਰੇ ਪਿੱਛੇ ਮਹਾਰਾਜੇ ਦੀ ਧਰਮ ਨਿਰਪੇਖ ਦ੍ਰਿਸ਼ਟੀ ਅਤੇ ਸੁਚੱਜਾ ਰਾਜਸੀ ਪ੍ਰਬੰਧ ਸੀ, ਜਿਸ ਕਰਕੇ ਲੋਕਾਂ ਨੂੰ ਪ੍ਰਫੁਲਿਤ ਹੋਣ ਲਈ ਪੂਰੇ ਅਵਸਰ ਪ੍ਰਾਪਤ ਹੋਏ ਸਨ।

ਮਹਾਰਾਜਾ ਰਣਜੀਤ ਸਿੰਘ ਦੀ ਕਰ ਪ੍ਰਨਾਲੀ ਅਤੇ ਨਿਆਂ ਪ੍ਰਨਾਲੀ ਬੜੀ ਸਾਦਾ ਸੀ ਪਿੰਡਾਂ ਦੇ ਫੈਸਲੇ ਪੰਚਾਇਤਾਂ ਕਰਦੀਆਂ ਸਨ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਚੋਂ ਮੌਤ ਦੀ ਸਜ਼ਾ ਖਤਮ ਕਰ ਦਿੱਤੀ ਸੀ। ਬਹੁਤਾ ਜ਼ੋਰ ਦੋਸ਼ੀਆਂ ਨੂੰ ਸੁਧਾਰਨ ਉੱਤੇ ਦਿੱਤਾ ਜਾਂਦਾ ਸੀ, ਨਾ ਕਿ ਸਖ਼ਤ ਸਜ਼ਾਵਾਂ ਦੇਣ 'ਤੇ। ਮਹਾਰਾਜੇ ਨੇ ਆਪਣੇ ਮਹਿਲ ਦੇ ਬਾਹਰ ਇਕ ਸੰਦੂਕ ਰਖਵਾਇਆ ਹੋਇਆ ਸੀ, ਜਿਸ ਵਿਚ ਲੋਕ ਬਿਨਾਂ ਕਿਸੇ ਡਰ ਜਾਂ ਭੈ ਦੇ ਆਪਣੀਆਂ ਸ਼ਿਕਾਇਤਾਂ ਜਾਂ ਪ੍ਰਾਰਥਨਾ ਪੱਤਰ ਪਾ ਸਕਦੇ ਸਨ। ਉਸ ਸੰਦੂਕ ਦੀ ਚਾਬੀ ਹਮੇਸ਼ਾਂ ਮਹਾਰਾਜੇ ਕੋਲ ਹੋਇਆ ਕਰਦੀ ਸੀ। ਸੰਦੂਕ ਵਿਚ ਆਈਆਂ ਹੋਈਆਂ ਸ਼ਿਕਾਇਤਾਂ ਦੀ ਸੁਣਵਾਈ ਮਹਾਰਾਜਾ ਆਪ ਕਰਿਆ ਕਰਦਾ ਸੀ।

ਮਹਾਰਾਜਾ ਆਪਣੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਣ ਵਿਚ ਸਦਾ ਤਤਪਰ ਰਹਿੰਦਾ ਸੀ। ਉਹ ਕਦੇ ਕਿਸੇ ਕੰਮ ਨੂੰ ਮੁਲਤਵੀ ਕਰਨ ਜਾਂ ਅੱਗੇ ਪਾਉਣ ਵਿਚ ਯਕੀਨ ਨਹੀਂ ਸੀ ਰੱਖਦਾ। ਜ਼ਰੂਰੀ ਮਸਲਿਆਂ ਨੂੰ ਮਹਾਰਾਜਾ ਤੁਰੰਤ ਨਿਪਟਾ ਦਿਆ ਕਰਦਾ ਸੀ।

ਮਹਾਰਾਜਾ ਲੋਕਾਂ ਦੇ ਖੁਸ਼ੀ, ਗਮੀ ਅਤੇ ਦਿਨ-ਤਿਉਹਾਰਾਂ ਵਿਚ ਸ਼ਰੀਕ ਹੋ ਕੇ ਉਨਾਂ ਦਾ ਹੀ ਅੰਗ ਬਣ ਜਾਂਦਾ ਸੀ। ਸਿੱਖ ਧਰਮ ਨਾਲ ਸੰਬਧਿਤ ਦਿਨ-ਤਿਉਹਾਰ ਅਤੇ ਗੁਰਪੁਰਬਾਂ ਤੋਂ ਛੁੱਟ ਮਹਾਰਾਜਾ ਹੋਲੀ, ਬਸੰਤ ਪੰਚਮੀ, ਦੀਵਾਲੀ, ਅਤੇ ਮੁਹੱਰਮ ਆਦਿ ਤਿਉਹਾਰਾਂ ਵਿਚ ਵੀ ਸ਼ਰੀਕ ਹੁੰਦਾ ਸੀ। ਮੁਹੱਰਮ ਦੇ ਮੌਕੇ 'ਤੇ ਉਸ ਦੇ ਸ਼ਹਿਜ਼ਾਦੇ ਨਿਆਜ਼ ਲੈ ਕੇ ਜਾਂਦੇ ਸਨ। ਸੂਫੀ ਕਵੀ ਸ਼ਾਹ ਹੁਸੈਨ ਦੇ ਮਜ਼ਾਰ 'ਤੇ ਬਸੰਤ ਪੰਚਮੀ ਦਾ ਮੇਲਾ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਸੀ। ਜਿੱਥੇ ਮਹਾਰਾਜੇ ਨੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਕੇਸਗੜ੍ਹ ਸਾਹਿਬ ਅਤੇ ਹਜ਼ੂਰ ਸਾਹਿਬ (ਨੰਦੇੜ) ਆਦਿ ਗੁਰਧਾਮਾਂ ਦੀ

ਲੱਖਾਂ ਰੁਪਏ ਖਰਚ ਕਰਕੇ ਸੇਵਾ ਕੀਤੀ ਸੀ, ਉੱਥੇ ਉਸ ਨੇ ਹਿੰਦੂ ਮੰਦਰਾਂ, ਮਸਜਿਦਾਂ ਅਤੇ ਸੂਫੀ ਸੰਤਾਂ ਦੇ ਡੇਰਿਆਂ ਲਈ ਵੀ ਲੱਖਾਂ ਰੁਪਏ ਦਾਨ ਕੀਤੇ ਸਨ। ਉਸ ਨੇ ਇਕ ਮੁਸਲਮਾਨ ਕਾਤਬ ਕੋਲੋਂ ਕੁਰਾਨ ਸ਼ਰੀਫ ਦੀ ਇਕ ਖੂਬਸੂਰਤ ਨਕਲ ੧੦,੦੦੦ ਰੁਪਏ ਦੇ ਕੇ ਇਸ ਲਈ ਖਰੀਦ ਲਈ ਸੀ ਕਿ ਉਹ ਉਸ ਨੂੰ ਈਰਾਨ ਵੇਚਣ ਜਾ ਰਿਹਾ ਸੀ। ਮਹਾਰਾਜਾ ਹੋਰ ਧਰਮਾਂ ਦਾ ਵੀ ਉਤਨਾ ਹੀ ਸਤਿਕਾਰ ਕਰਦਾ ਸੀ, ਜਿਤਨੀ ਸ਼ਰਧਾ ਉਸ ਦੇ ਮਨ ਵਿਚ ਆਪਣੇ ਧਰਮ ਲਈ ਸੀ।

ਉਹ ਅਨਪੜ੍ਹ ਹੁੰਦਾ ਹੋਇਆ ਵੀ ਵਿਦਵਾਨਾਂ, ਸਾਹਿਤਕਾਰਾਂ, ਖੋਜੀਆਂ ਅਤੇ ਉਦਯੋਗਾਂ ਵਿਚ ਲੱਗੇ ਹੋਏ ਕਾਰੀਗਰਾਂ ਦਾ ਬੜਾ ਵੱਡਾ ਸਰਪ੍ਰਸਤ ਸੀ। ਉਸ ਨੂੰ ਸਦਾ ਹੀ ਨਵਾਂ ਕੁਝ ਜਾਣਨ ਦੀ ਬੜੀ ਜਗਿਆਸਾ ਲੱਗੀ ਰਹਿੰਦੀ ਸੀ। ਇਸੇ ਕਰਕੇ ਉਹ ਹਰ ਸੂਝਵਾਨ ਵਿਅਕਤੀ ਨਾਲ ਗੱਲਬਾਤ ਕਰਕੇ ਬੜਾ ਪ੍ਰਸੰਨ ਹੁੰਦਾ ਸੀ। ਉਸ ਦੀ ਯਾਦਾਸ਼ਤ ਬੜੀ ਤੇਜ ਸੀ। ਇਕ ਵਾਰ ਦੀ ਸੁਣੀ ਹੋਈ ਗੱਲ ਉਹ ਹਮੇਸ਼ਾਂ ਲਈ ਯਾਦ ਰੱਖ ਸਕਦਾ ਸੀ। ਘੋੜਸਵਾਰੀ ਉਸ ਦਾ ਮਨ ਭਾਉਂਦਾ ਸ਼ੌਂਕ ਸੀ। ਰਾਜ ਦੇ ਕਈ ਫ਼ੈਸਲੇ ਉਹ ਘੋੜੇ ਦੀ ਕਾਠੀ 'ਤੇ ਬੈਠਾ ਕਰ ਲੈਂਦਾ ਸੀ। ਮਹਾਰਾਜਾ ਕੱਦ ਦਾ ਛੋਟਾ ਸੀ ਪਰ ਬੜਾ ਛੁਹਲਾ ਸੀ। ਬਚਪਨ ਵਿਚ ਨਿਕਲੀ ਚੇਚਕ ਕਰਕੇ ਉਸ ਦੀ ਇਕ ਅੱਖ ਜਾਂਦੀ ਰਹੀ ਸੀ ਪਰ ਉਸ ਨੇ ਆਪਣੇ ਇਸ ਘਾਟੇ ਨੂੰ ਹੋਰ ਗੁਣਾਂ ਨਾਲ ਪੂਰਾ ਕਰ ਲਿਆ ਸੀ। ਉਸ ਦੇ ਚਿਹਰੇ ਦਾ ਤੇਜ ਪ੍ਰਤਾਪ ਹੀ ਕੁਝ ਐਸਾ ਸੀ ਕਿ ਉਸ ਦੀ ਸਮੁੱਚੀ ਸ਼ਖ਼ਸੀਅਤ ਤੋਂ ਕੋਈ ਪ੍ਰਭਾਵਿਤ ਹੋਏ ਬਗੈਰ ਨਹੀਂ ਰਹਿ ਸਕਦਾ। ਇਕ ਵਾਰ ਜਦੋਂ ਕਿਸੇ ਅੰਗਰੇਜ਼ ਨੇ ਫ਼ਕੀਰ ਅਜ਼ੀਜ਼ -ਓ-ਦੀਨ ਕੋਲੋਂ ਪੱਛਿਆ ਸੀ ਕਿ 'ਤੁਹਾਡੇ ਮਹਾਰਾਜੇ ਦੀ ਕਿਹੜੀ ਅੱਖ ਕਾਣੀ ਹੈ' ਤਾਂ ਫ਼ਕੀਰ ਅਜ਼ੀਜ਼-ਓ-ਦੀਨ ਨੇ ਬੜੀ ਨਿਮਰਤਾ ਅਤੇ ਸੰਜੀਦਗੀ ਨਾਲ ਉੱਤਰ ਦਿੱਤਾ ਸੀ ਕਿ ਉਨ੍ਹਾਂ ਦੇ ਚਿਹਰੇ ਦਾ ਜਲਾਲ ਹੀ ਇਤਨਾ ਹੈ ਕਿ ਮੈਂ ਅੱਜ ਤਕ ਵੇਖ ਹੀ ਨਹੀਂ ਸਕਿਆ ਕਿ ਮਹਾਰਾਜੇ ਦੀ ਕਿਹੜੀ ਅੱਖ ਠੀਕ ਨਹੀਂ।

ਮਹਾਰਾਜਾ ਰਣਜੀਤ ਸਿੰਘ ਦੀ ਖ਼ੁਰਾਕ ਅਤੇ ਲਿਬਾਸ ਬੜਾ ਸਾਦਾ ਸੀ। ਲੜਾਈ ਦੇ ਮੈਦਾਨ ਵਿਚ ਉਹ ਬੜਾ ਬਹਾਦਰ, ਦਲੇਰ ਅਤੇ ਨਿਡਰ ਸੀ। ਚੜ੍ਹੇ ਹੋਏ ਅਟਕ ਦਰਿਆ ਵਿਚ ਠਿਲ੍ਹ ਪੈਣਾ ਉਸ ਦੀ ਨਿਡਰਤਾ ਦੀ ਮੂੰਹ ਬੋਲਦੀ ਤਸਵੀਰ ਹੈ। ਉਸ ਨੇ ਕਦੇ ਵੀ ਹਾਰੇ ਹੋਏ ਦੁਸ਼ਮਣਾਂ ਨਾਲ ਸਖ਼ਤੀ ਵਾਲਾ ਸਲੂਕ ਨਹੀਂ ਸੀ ਕੀਤਾ। ਉਸ ਨੇ ਕਾਂਗੜਾ, ਕਸੂਰ, ਮੁਲਤਾਨ, ਪਿਸ਼ਾਵਰ ਤੇ ਹੋਰ ਜਿੱਤੇ ਹੋਏ ਇਲਕਿਆਂ ਦੇ ਸੂਬੇਦਾਰਾਂ ਨੂੰ ਕਈ ਵਾਰ ਮੁਆਫ਼ ਕੀਤਾ ਸੀ।

ਉਹ ਸੱਚੇ ਅਰਥਾਂ ਵਿਚ ਪਰਜਾ ਦਾ ਪਾਲਕ ਅਤੇ ਮਾਨਵਤਾ ਦਾ ਹਾਮੀ ਸੀ। ਉਸ ਦੀ ਦਿਆਲਤਾ, ਨਿਆਂਕਾਰੀ ਸੁਭਾਅ ਅਤੇ ਹੋਰ ਗੁਣਾਂ ਕਾਰਨ ਲੋਕ ਵੀ ਉਸ ਨੂੰ ਬਹੁਤ ਪਿਆਰ ਕਰਦੇ ਸਨ। ਇਕ ਵਾਰ ਜਦੋਂ ਦੇਸ਼ ਵਿਚ ਅਕਾਲ ਪੈ ਗਿਆ ਤਾਂ ਮਹਾਰਾਜਾ ਇਕ ਬਜ਼ੁਰਗ ਦੀ ਭਾਰੀ ਪੰਡ ਆਪ ਆਪਣੇ ਕੰਧੇ 'ਤੇ ਚੁੱਕ ਕੇ ਉਨ੍ਹਾਂ ਦੇ ਘਰ ਛੱਡ

ਆਇਆ ਸੀ। ਇਕ ਬੁੱਢੀ ਔਰਤ ਦੇ ਲੋਹੇ ਦੇ ਤਵੇ ਨੂੰ ਸੋਨੇ ਵਿਚ ਵਟਾ ਦੇਣਾ ਤੇ ਬੇਰੀਆਂ ਤੋੜਨ ਵਾਲੇ ਬੱਚਿਆਂ ਨੂੰ ਪੱਥਰ ਮਾਰਨ ਦੀ ਸਜ਼ਾ ਨਾ ਦੇ ਕੇ ਕੀਮਤੀ ਤੋਹਫਿਆਂ ਨਾਲ ਲੱਦ ਦੇਣਾ ਮਹਾਰਾਜੇ ਦੀ ਸਖ਼ਾਵਤ ਦੀਆਂ ਸੱਚੀਆਂ ਕਹਾਣੀਆਂ ਹਨ। ਮਹਾਰਾਜਾ ਅੱਜ ਵੀ ਲੋਕ ਮਨਾਂ ਵਿਚ ਤੇ ਲੋਕ ਸਾਹਿਤ ਵਿਚ ਜਿਉਂਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੀ ਤੁਲਨਾ ਸੰਸਾਰ ਦੇ ਕਈ ਪ੍ਰਸਿੱਧ ਵਿਅਕਤੀਆਂ ਨਾਲ ਕੀਤੀ ਜਾਂਦੀ ਹੈ, ਜਿਵੇਂ ਅਸ਼ੋਕ, ਅਕਬਰ ਮਹਾਨ, ਬਿਸਮਾਰਕ, ਇਬਰਾਹਿਮ ਲਿੰਕਨ, ਹੈਦਰ ਅਲੀ ਅਤੇ ਸ਼ਿਵਾ ਜੀ ਇਤਿਆਦਿ। ਪਰ ਸੱਚ ਤਾਂ ਇਹ ਹੈ ਕਿ ਉਹ ਕਈ ਗੱਲਾਂ ਵਿਚ ਇਨ੍ਹਾਂ ਤੋਂ ਵੀ ਅੱਗੇ ਸੀ। ਉਹ ਪੰਜਾਬ ਦਾ ਹੀ ਨਹੀਂ, ਸਗੋਂ ਆਪਣੇ ਸਮੇਂ ਦੇ ਪੂਰੇ ਏਸ਼ੀਆ ਵਿਚ ਸਭ ਤੋਂ ਸ਼ਕਤੀਸ਼ਾਲੀ ਅਤੇ ਹਰਮਨ ਪਿਆਰਾ ਮਹਾਰਾਜਾ ਸੀ। ਲੋਕ ਅੱਜ ਵੀ ਮਹਾਰਾਜੇ ਦੇ ਉਪਕਾਰ ਯਾਦ ਕਰਦੇ ਹਨ:

*ਅਲਫ ਏਸ ਪੰਜਾਬ ਦੇ ਦੇਸ਼ ਅੰਦਰ, ਇਕ ਪਾਤਸ਼ਾਹ ਆਖ਼ਰੀ ਦਉਰ ਦਾ ਈ।*
*ਦੁੰਬ ਬੱਕਰੀ ਦੀ ਬਤ੍ਰਿਆੜ ਬੱਧਾ, ਜਿਸ ਅਦਲ ਪਾਇਆ ਇਸ ਤੌਰ ਦਾ ਈ।*
*ਲਏ ਸਾਰ ਗਰੀਬ ਨਿਮਾਣਿਆਂ ਦੀ, ਜਿੰਨ ਰਾਜ ਕੀਤਾ ਵੱਡੇ ਗੌਰ ਦਾ ਈ।*
*ਸਾਵਨਯਾਰ ਬੇਟਾ ਮਹਾਂ ਸਿੰਘ ਜਾਇਆ, ਰਣਜੀਤ ਸਿੰਘ ਵਲੀ ਲਾਹੌਰ ਦਾ ਈ।*

*(ਸਾਵਨ ਯਾਰ)*

ਭਾਈ ਕਾਹਨ ਸਿੰਘ ਬੰਗਾ ਨਿਵਾਸੀ ਤਾਂ ਆਪਣੀ ਰਚਨਾ 'ਜੰਗਨਾਮਾ ਲਾਹੌਰ' ਵਿਚ ਲਿਖਦਾ ਹੈ ਕਿ:

*ਨਾ ਭੂਲੇਗਾ ਜਬ ਤਕ ਜ਼ਮੀਂ-ਆਸਮਾਂ, ਐਸਾ ਬਾਦਸ਼ਾਹ ਫ਼ੈਜ਼ ਬਖ਼ਸ਼ੇ ਜਹਾਂ।*
*ਐਸਾ ਬਾਦਸ਼ਾਹ ਕਿਉਂ ਨਾ ਜੀਤਾ ਰਹਾ, ਸਤਿਜੁਗ ਕਲੂ ਬੀਚ ਬੀਤਾ ਰਹਾ।*

ਮਹਾਰਾਜਾ ਰਣਜੀਤ ਸਿੰਘ ਭਾਰਤੀ ਇਤਿਹਾਸ ਦਾ ਮਾਣ ਅਤੇ ਪੰਜਾਬ ਦਾ ਗੌਰਵ ਸੀ। ■

---

## *ਸ਼ਹੀਦ ਬੀਬੀਆਂ*

*(ਸਫ਼ਾ ੫੦ ਦਾ ਬਾਕੀ)*

ਗਈਆਂ ਕੁਝ ਪਤਾ ਨਹੀਂ। ਇਹ ਸਥਾਨ ਪਾਕਿਸਤਾਨ ਦੇ ਲਾਹੌਰ ਸ਼ਹਿਰ ਵਿਚ ਨਖਾਸ ਚੌਂਕ ਦੇ ਨੇੜੇ ਹੈ। ਇਨ੍ਹਾਂ ਸ਼ਹੀਦ ਬੀਬੀਆਂ ਬੱਚਿਆਂ ਦੀ ਯਾਦ ਸਿੱਖਾਂ ਦੇ ਮਨਾਂ ਵਿਚ ਹਰ ਵੇਲੇ ਕਾਇਮ ਰਹਿੰਦੀ ਹੈ। ਹਰ ਸਿੱਖ ਹਰ ਰੋਜ਼ ਆਪਣੀ ਅਰਦਾਸ ਵਿਚ ਇਨ੍ਹਾਂ ਨੂੰ ਯਾਦ ਕਰਨਾ ਨਹੀਂ ਭੁਲਦਾ:

"ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ! ਬੋਲੋ ਜੀ ਵਾਹਿਗੁਰੂ! ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

**ਗੁਰਦੁਆਰਾ ਨਾਢਾ ਸਾਹਿਬ, ਪਾਤਸ਼ਾਹੀ ਦਸਵੀਂ, ਪੰਚਕੂਲਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਪੰਚਕੂਲਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਾਪਸ ਜਾਂਦੇ ਹੋਏ ਰਸਤੇ ਵਿਚਲੇ ਪਿੰਡਾਂ ਦਾ ਦੌਰਾ ਕਰਦੇ ਹੋਏ ਇੱਥੇ ਬਿਰਾਜੇ ਸਨ। ਇੱਥੇ ਇਕ ਗਰੀਬ ਨਾਢੂ ਨਾਂ ਦੇ ਆਜੜੀ ਨੇ ਆਪਣੀਆਂ ਸਾਰੀਆਂ ਭੇਡਾਂ-ਬੱਕਰੀਆਂ ਦਾ ਦੁੱਧ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੰਘਾਂ ਦੀ ਸੇਵਾ ਵਿਚ ਭੇਟ ਕਰ ਦਿੱਤਾ। ਗੁਰੂ ਸਾਹਿਬ ਜੀ ਨੇ ਉਸ ਦੀ ਸੇਵਾ ਤੋਂ ਖੁਸ਼ ਹੋ ਕੇ ਉਸ ਨੂੰ ਬਖ਼ਸ਼ਿਸ਼ ਕੀਤੀ ਕਿ ਉਸ ਦਾ ਨਾਂ ਸਦੀਵੀ ਕਾਇਮ ਰਹੇਗਾ। ਇਸ ਅਸਥਾਨ 'ਤੇ ਗੁਰੂ ਸਾਹਿਬ ਜੀ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਨਾਢਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਡਕਰਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਪੰਚਕੂਲਾ ਵਿਖੇ ਰਾਣੀ ਕਾ ਰਾਏਪੁਰ ਦੇ ਨਜ਼ਦੀਕ ਪਿੰਡ ਡਕਰਾ ਸਥਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਤੋਂ ਮਾਣਕ ਟੱਬਰਾ ਜਾਂਦੇ ਹੋਏ ਰਸਤੇ ਵਿਚ ਇੱਥੇ ਪਧਾਰੇ ਸਨ।

## ਜ਼ਿਲ੍ਹਾ ਸਿਰਸਾ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸਿਰਸਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਅਤੇ ਨਗਰ ਸਿਰਸਾ ਦੇ ਨੋਹਰੀਆ ਬਜ਼ਾਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦ ਵਜੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਤਲਵੰਡੀ ਸਾਬੋ ਤੋਂ ਦੱਖਣ ਵੱਲ ਜਾਂਦੇ ਹੋਏ ਕੇਵਲ-ਝੋਰੜ ਆਦਿ ਪਿੰਡਾਂ ਤੋਂ ਹੁੰਦੇ ਹੋਏ ਗੁਰੂ ਸਾਹਿਬ ਰਸਤੇ ਵਿਚ ਇੱਥੇ ਲੱਖੀ ਤਲਾਬ ਦੇ ਕਿਨਾਰੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕੇਵਲ:** ਹਰਿਆਣਾ ਰਾਜ ਦੇ ਜ਼ਿਲ੍ਹਾ ਸਿਰਸਾ ਦੇ ਪਿੰਡ ਕੇਵਲ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦਮਦਮਾ

* # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਸਾਹਿਬ ਤੋਂ ਦੱਖਣ ਵੱਲ ਜਾਂਦੇ ਹੋਏ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਝੌਰੜ:** ਹਰਿਆਣਾ ਦੇ ਜ਼ਿਲ੍ਹਾ ਸਿਰਸਾ ਵਿਖੇ ਪਿੰਡ ਝੌਰੜ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਸਿਰਸਾ ਜਾਣ ਸਮੇਂ ਇੱਥੇ ਬਿਰਾਜੇ ਅਤੇ ਜੰਡ ਦੇ ਇਕ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਮਧੋਸਿੰਘਾਣਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਸਿਰਸਾ ਦੇ ਪਿੰਡ ਮਧੋਸਿੰਘਾਣਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸਿਰਸਾ ਤੋਂ ਦੱਖਣ ਵੱਲ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

## ਰਾਜਸਥਾਨ

**ਗੁਰਦੁਆਰਾ ਸ੍ਰੀ ਸੁਹਾਵਾ ਸਾਹਿਬ, ਸੁਹਾਵਾ (ਚੂਰੂ):** ਗੁਰਦੁਆਰਾ ਸ੍ਰੀ ਸੁਹਾਵਾ ਸਾਹਿਬ ਰਾਜਸਥਾਨ ਦੇ ਜ਼ਿਲ੍ਹਾ ਚੂਰੂ ਦੇ ਪਿੰਡ ਸੁਹਾਵਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਭਾਈ ਡੱਲੇ ਦੀ ਭੈਣ ਇੱਥੇ ਹੀ ਗੁਰੂ ਸਾਹਿਬ ਕੋਲ ਆਪਣੇ ਭਾਈ ਦੀ ਭੁੱਲ ਬਖ਼ਸ਼ਾਉਣ ਆਈ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸੁਜਾਨਗੜ੍ਹ (ਚੂਰੂ):** ਰਾਜਸਥਾਨ ਦੇ ਜ਼ਿਲ੍ਹਾ ਚੂਰੂ ਦੇ ਸ਼ਹਿਰ ਸੁਜਾਨਗੜ੍ਹ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਕਬੂਤਰਸਰ ਸਾਹਿਬ, ਨੋਹਰ (ਹਨੂੰਮਾਨਗੜ੍ਹ):** ਰਾਜਸਥਾਨ ਦੇ ਜ਼ਿਲ੍ਹਾ ਹਨੂੰਮਾਨਗੜ੍ਹ ਦੇ ਸ਼ਹਿਰ ਨੋਹਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਣ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਤਲਵੰਡੀ ਸਾਬੋ ਤੋਂ ਨੰਦੇੜ ਜਾਂਦੇ ਸਮੇਂ ਗੁਰੂ ਸਾਹਿਬ ਰਸਤੇ ਵਿਚ ਇੱਥੇ ਪਧਾਰੇ ਸਨ।

**ਗੁਰਦੁਆਰਾ ਸਾਹਿਬ ਛੀਨ ਤਲਾਈ, ਨੋਹਰ (ਹਨੂੰਮਾਨਗੜ੍ਹ):** ਰਾਜਸਥਾਨ ਦੇ ਜ਼ਿਲ੍ਹਾ ਹਨੂੰਮਾਨਗੜ੍ਹ ਦੇ ਸ਼ਹਿਰ ਨੋਹਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਛੀਨ ਤਲਾਈ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਛੀਨ ਤਲਾਈ ਨਾਂ ਦੇ ਤਲਾਬ ਕਿਨਾਰੇ ਬਿਰਾਜੇ ਸਨ।

ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਇਕ ਅੰਮ੍ਰਿਤ ਖੂਹੀ ਅੱਜ ਵੀ ਮੌਜੂਦ ਹੈ।

**ਗੁਰਦੁਆਰਾ ਚਰਨ ਕਮਲ ਸਾਹਿਬ ਦਾਦੂ ਦੁਆਰਾ, ਨਰਾਇਣਾ (ਜੈਪੁਰ):** ਰਾਜਸਥਾਨ ਦੇ ਜ਼ਿਲ੍ਹਾ ਜੈਪੁਰ ਦੇ ਨਗਰ ਨਰਾਇਣਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਦਾਦੂ ਪੰਥੀਆਂ ਦਾ ਮੋਢੀ ਦਾਦੂ ਇੱਥੋਂ ਦਾ ਰਹਿਣ ਵਾਲਾ ਸੀ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੈਪੁਰ ਤੋਂ ਦੱਖਣ ਵੱਲ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਚਰਨ ਕਮਲ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸਿੰਘਾਣਾ:** ਰਾਜਸਥਾਨ ਦੇ ਝੁਝੁਨੂੰ ਜ਼ਿਲ੍ਹਾ ਦੇ ਨਗਰ ਸਿੰਘਾਣਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸ਼ਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਪੁਸ਼ਕਰ:** ਰਾਜਸਥਾਨ ਦੇ ਜ਼ਿਲ੍ਹਾ ਅਜਮੇਰ ਦੇ ਨਗਰ ਪੁਸ਼ਕਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਘੌਰ:** ਰਾਜਸਥਾਨ ਦੇ ਜ਼ਿਲ੍ਹਾ ਅਲਵਰ ਦੇ ਪਿੰਡ ਬਘੌਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਰਤਲਾਮ:** ਰਾਜਸਥਾਨ ਦੇ ਜ਼ਿਲ੍ਹਾ ਅਤੇ ਸ਼ਹਿਰ ਰਤਲਾਮ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਜਾਬੜਾ:** ਰਾਜਸਥਾਨ ਦੇ ਜ਼ਿਲ੍ਹਾ ਬਾਰਨ ਦੇ ਨਗਰ ਜਾਬੜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਗੌਰ:** ਰਾਜਸਥਾਨ ਦੇ ਜ਼ਿਲ੍ਹਾ ਅਤੇ ਸ਼ਹਿਰ ਨਗੌਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ

ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

## ਮਹਾਰਾਸ਼ਟਰ

**ਸੱਚਖੰਡ ਤਖਤ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ:** ਸੱਚਖੰਡ ਤਖਤ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਮਹਾਰਾਸ਼ਟਰ ਦੇ ਜ਼ਿਲ੍ਹਾ ਨੰਦੇੜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਹ ਸਿੱਖਾਂ ਦੇ ਤਖ਼ਤ ਵਜੋਂ ਜਾਣਿਆ ਜਾਂਦਾ ਹੈ। ਇਸੇ ਅਸਥਾਨ ਉੱਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਜੀਵਨ-ਕਾਲ ਦਾ ਆਖਰੀ ਸਮਾਂ ਗੁਜ਼ਾਰਦੇ ਹੋਏ ਗੁਰਪੁਰੀ ਪਿਆਨਾ ਕੀਤੇ ਸਨ। ਇੱਥੇ ਜਿਸ ਪਾਵਨ ਅਸਥਾਨ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ-ਸਸਕਾਰ ਕੀਤੇ ਗਏ ਸਨ, ਉਸ ਅਸਥਾਨ 'ਤੇ ਅੰਗੀਠਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸੰਗਤ ਸਾਹਿਬ:** ਗੁਰਦੁਆਰਾ ਸੰਗਤ ਸਾਹਿਬ, ਸੱਚਖੰਡ ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਲੱਗਭਗ ਦੋ ਕਿਲੋਮੀਟਰ ਦੂਰ ਗੋਦਾਵਰੀ ਨਦੀ ਦੇ ਕਿਨਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦਗਾਰ ਵਜੋਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਅਬਿਚਲ ਨਗਰ ਪਹੁੰਚਣ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਤੋਂ ਪਹਿਲਾਂ ਇਸੇ ਅਸਥਾਨ 'ਤੇ ਬਿਰਾਜੇ ਸਨ। ਇੱਥੇ ਹੀ ਗੁਰੂ ਜੀ ਨੇ ਢਾਲਾਂ ਭਰ-ਭਰ ਕੇ ਤਨਖਾਹਾਂ ਵੰਡੀਆਂ ਸਨ। ਗੁਰੂ ਸਾਹਿਬ ਜੀ ਛੋਹ ਪ੍ਰਾਪਤ ਪਾਵਨ ਢਾਲ ਅੱਜ ਵੀ ਗੁਰਦੁਆਰਾ ਸਾਹਿਬ ਵਿਚ ਸੰਭਾਲੀ ਹੋਈ ਹੈ।

**ਗੁਰਦੁਆਰਾ ਮਾਲ ਟੇਕਰੀ ਸਾਹਿਬ:** ਗੁਰਦੁਆਰਾ ਮਾਲ ਟੇਕੜੀ ਸਾਹਿਬ ਅਬਿਚਲ ਨਗਰ ਵਿਖੇ ਉਸ ਪਾਵਨ ਅਸਥਾਨ ਉੱਤੇ ਸੁਸ਼ੋਭਿਤ ਹੈ ਜਿੱਥੋਂ ਗੁਰੂ ਸਾਹਿਬ ਜੀ ਨੇ ਆਪਣੇ ਸੈਨਿਕਾਂ ਨੂੰ ਤਨਖਾਹਾਂ ਦੇਣ ਲਈ ਮਾਇਆ ਲੈਣ ਲਈ ਸਿੰਘਾਂ ਨੂੰ ਭੇਜਿਆ ਸੀ। ਸ੍ਰੋਤਾਂ ਅਨੁਸਾਰ ਇੱਥੇ ਮਾਇਆ ਦਾ ਇਹ ਖਜ਼ਾਨਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਦਾ ਦੱਬਿਆ ਹੋਇਆ ਸੀ। ਜੋ ਗੁਰੂ ਨਾਨਕ ਸਾਹਿਬ ਦੇ ਬਚਨਾਂ ਅਨੁਸਾਰ ਖਾਲਸੇ ਦੀਆਂ ਜ਼ਰੂਰਤਾਂ ਲਈ ਵਰਤਿਆ ਗਿਆ।

**ਗੁਰਦੁਆਰਾ ਹੀਰਾ ਘਾਟ ਸਾਹਿਬ:** ਗੁਰਦੁਆਰਾ ਹੀਰਾ ਘਾਟ ਸਾਹਿਬ ਅਬਿਚਲ ਨਗਰ ਵਿਖੇ ਗੋਦਾਵਰੀ ਨਦੀ ਦੇ ਕੰਢੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ ਉੱਤੇ ਬਾਦਸ਼ਾਹ ਬਹਾਦਰ ਸ਼ਾਹ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮੁਲਾਕਾਤ ਹੋਈ ਸੀ। ਮੁਲਾਕਾਤ ਸਮੇਂ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਇਕ ਕੀਮਤੀ ਹੀਰਾ ਭੇਟਾ ਕੀਤਾ ਸੀ।

**ਗੁਰਦੁਆਰਾ ਨਗੀਨਾ ਘਾਟ ਸਾਹਿਬ:** ਗੁਰਦੁਆਰਾ ਨਗੀਨਾ ਘਾਟ ਸਾਹਿਬ ਮਹਾਰਾਸ਼ਟਰ ਦੇ ਜ਼ਿਲ੍ਹਾ ਅਤੇ ਸ਼ਹਿਰ ਨੰਦੇੜ ਵਿਖੇ ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਤਕਰੀਬਨ ਇਕ ਕਿਲੋਮੀਟਰ ਦੀ ਦੂਰੀ 'ਤੇ ਗੁਰਦੁਆਰਾ ਲੰਗਰ ਸਾਹਿਬ ਦੇ ਨਜ਼ਦੀਕ

ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇੱਥੇ ਗੁਰੂ-ਘਰ ਦੇ ਇਕ ਸ਼ਰਧਾਲੂ ਵਣਜਾਰੇ ਨੇ ਗੁਰੂ ਸਾਹਿਬ ਜੀ ਨੂੰ ਬਹੁਮੁੱਲਾ ਨਗੀਨਾ ਭੇਟ ਕੀਤਾ ਸੀ।

**ਗੁਰਦੁਆਰਾ ਬੰਦਾ ਘਾਟ ਸਾਹਿਬ:** ਗੁਰਦੁਆਰਾ ਬੰਦਾ ਘਾਟ ਸਾਹਿਬ, ਨੰਦੇੜ ਵਿਖੇ ਗੁਰਦੁਆਰਾ ਨਗੀਨਾ ਘਾਟ ਸਾਹਿਬ ਦੇ ਨਜ਼ਦੀਕ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਹ ਮਾਧੋ ਦਾਸ ਬੈਰਾਗੀ (ਬਾਬਾ ਬੰਦਾ ਸਿੰਘ ਬਹਾਦਰ) ਦਾ ਡੇਰਾ ਸੀ। ਗੁਰੂ ਸਾਹਿਬ ਜੀ ਨੇ ਇੱਥੇ ਪਹੁੰਚ ਕੇ ਉਸ ਨੂੰ ਬੈਰਾਗੀ ਤੋਂ ਸਿੰਘ ਸਜਾ ਕੇ ਪੰਜ ਤੀਰ ਅਤੇ ਨਗਾਰਾ ਬਖ਼ਸ਼ ਕੇ ਪੰਜਾਬ ਵੱਲ ਜ਼ਾਲਮਾਂ ਦਾ ਨਾਸ਼ ਕਰਨ ਲਈ ਤੋਰਿਆ ਸੀ।

**ਗੁਰਦੁਆਰਾ ਸ੍ਰੀ ਗੋਬਿੰਦ ਬਾਗ ਸਾਹਿਬ, ਨੰਦੇੜ:** ਗੁਰਦੁਆਰਾ ਸ੍ਰੀ ਗੋਬਿੰਦ ਬਾਗ ਸਾਹਿਬ ਮਹਾਰਾਸ਼ਟਰ ਦੇ ਜ਼ਿਲ੍ਹਾ ਅਤੇ ਸ਼ਹਿਰ ਨੰਦੇੜ ਵਿਖੇ ਸੁਸ਼ੋਭਿਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇੱਥੇ ਚੰਦਨ ਦੇ ਬਾਗ ਹੋਇਆ ਕਰਦੇ ਸਨ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਸਕਾਰ ਸਮੇਂ ਚੰਦਨ ਦੀ ਲੱਕੜ ਇੱਥੋਂ ਹੀ ਲਿਆਂਦੀ ਗਈ ਸੀ। ਇਸ ਉਪਰੰਤ ਇਸ ਬਾਗ ਨੂੰ ਗੋਬਿੰਦ ਬਾਗ ਨਾਲ ਜਾਣਿਆ ਜਾਣ ਲੱਗਾ।

**ਗੁਰਦੁਆਰਾ ਤਪ ਅਸਥਾਨ ਮਾਤਾ ਸਾਹਿਬ ਦੇਵਾਂ ਜੀ:** ਗੁਰਦੁਆਰਾ ਸਾਹਿਬ ਤਪ ਅਸਥਾਨ ਮਾਤਾ ਸਾਹਿਬ ਦੇਵਾਂ ਜੀ ਨੰਦੇੜ ਸਾਹਿਬ ਵਿਖੇ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਹ ਅਸਥਾਨ ਮਾਤਾ ਸਾਹਿਬ ਕੌਰ ਜੀ ਦੀ ਰਿਹਾਇਸ਼ ਸੀ। ਮਾਤਾ ਜੀ ਇਸੇ ਅਸਥਾਨ ਉੱਤੇ ਭਜਨ-ਬੰਦਗੀ ਕਰਿਆ ਕਰਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਸਾਹਿਬ ਵਿਖੇ ਬਿਰਾਜਨ ਸਮੇਂ ਇੱਥੇ ਪਰਸ਼ਾਦਾ ਛਕਣ ਲਈ ਆਇਆ ਕਰਦੇ ਸਨ। ਗੁਰਦੁਆਰਾ ਸਾਹਿਬ ਨਾਲ ਲੰਗਰ ਦੀ ਪ੍ਰਥਾ ਹੁਣ ਵੀ ਪੱਕੀ ਤਰ੍ਹਾਂ ਜੁੜੀ ਹੋਈ ਹੈ। ਇੱਥੇ ਚੌਵੀ ਘੰਟੇ ਲੰਗਰ ਚੱਲਦਾ ਰਹਿੰਦਾ ਹੈ।

**ਗੁਰਦੁਆਰਾ ਸ਼ਿਕਾਰ ਘਾਟ ਸਾਹਿਬ:** ਗੁਰਦੁਆਰਾ ਸ਼ਿਕਾਰ ਘਾਟ ਸਾਹਿਬ, ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਛੇ ਕਿਲੋਮੀਟਰ ਦੀ ਦੂਰੀ 'ਤੇ ਗੋਦਾਵਰੀ ਨਦੀ ਦੇ ਕੰਢੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਜੋਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ਼ਿਕਾਰ ਕਰਨ ਉਪਰੰਤ ਇੱਥੇ ਅਰਾਮ ਕਰਿਆ ਕਰਦੇ ਸਨ। ਇੱਥੇ ਹੀ ਉਨ੍ਹਾਂ ਨੇ ਸਿਆਲਕੋਟ (ਪਾਕਿਸਤਾਨ) ਦੇ ਵਸਨੀਕ ਮੂਲੇ ਖੱਤਰੀ ਨੂੰ ਮੁਕਤ ਕੀਤਾ ਸੀ।

**ਚਲਦਾ...**



# ਬਾਬਾ ਗੁਲਾਬ ਸਿੰਘ ਜੀ ਘੋਲੀਆ (ਮੋਗਾ)

*–ਸ. ਗੁਰਕ੍ਰਿਪਾਲ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਉੱਤੇ ਚੱਲਣ ਨਾਲ ਮਨੁੱਖ ਮੁਕੰਮਲ ਇਨਸਾਨ ਬਣ ਜਾਂਦਾ ਹੈ ਇਸ "ਬਾਣੀ ਗੁਰੂ ਗੁਰੂ ਹੈ ਬਾਣੀ" ਪ੍ਰਤੱਖ ਗੁਰੂ ਨੇ ਅਨੇਕਾਂ ਹੀ ਪਰਉਪਕਾਰੀ ਮਨੁੱਖ ਪੈਦਾ ਕੀਤੇ ਹਨ। ਐਸੇ ਹੀ ਪਰਉਪਕਾਰੀ ਬਾਬਾ ਗੁਲਾਬ ਸਿੰਘ ਜੀ ਹੋਏ ਹਨ ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਰੋਗੀਆਂ ਦੇ ਰੋਗ ਦੂਰ ਕਰਨ ਵਿਚ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਵਿਚ ਲਗਾ ਦਿੱਤੀ। ਇਸ ਪਰਉਪਕਾਰੀ ਅਤੇ ਮਹਾਨ ਵਿਦਵਾਨ ਦਾ ਜਨਮ ੧੯੫੩ ਈ: ਦੀ ਵੈਸਾਖੀ ਵਾਲੇ ਦਿਨ ਸਰਦਾਰ ਦਲ ਸਿੰਘ ਰਟੌਲ ਦੇ ਘਰ ਮਾਤਾ ਧਰਮ ਕੌਰ ਜੀ ਦੀ ਕੁੱਖੋਂ ਪਿੰਡ ਭੱਟੀਵਾਲ ਕਲਾਂ (ਨੇੜੇ ਭਵਾਨੀਗੜ) ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਇਨ੍ਹਾਂ ਨੂੰ ਛੋਟੀ ਉਮਰ ਤੋਂ ਹੀ ਵਿੱਦਿਆ ਪੜ੍ਹਨ ਦਾ ਬਹੁਤ ਸ਼ੌਂਕ ਸੀ। ਇਸੇ ਸ਼ੌਂਕ ਨੂੰ ਪੂਰਾ ਕਰਨ ਲਈ ਇਨ੍ਹਾਂ ਨੇ ਪਹਿਲਾਂ ੫ ਸਾਲ ਪਿੰਡ ਮਾਣੂੰਕੇ ਜ਼ਿਲ੍ਹਾ ਫਰੀਦਕੋਟ ਵਿਖੇ ਗਿਆਨੀ ਰਾਮ ਸਿੰਘ ਤੋਂ ਗੁਰਮਤਿ ਦੀ ਵਿੱਦਿਆ ਪ੍ਰਾਪਤ ਕੀਤੀ ਅਤੇ ਫਿਰ ਭਾਈ ਰਾਮ ਸਿੰਘ ਦੇ ਕਹਿਣ 'ਤੇ ੧੯੭੩ ਈ: ਤੋਂ ੧੦ ਸਾਲ ਢਬਾਲੀ ਜ਼ਿਲ੍ਹਾ ਸੰਗਰੂਰ ਵਿਖੇ ਭਾਈ ਅਣੋਖ ਸਿੰਘ ਤੋਂ ਕੀਰਤਨ, ਗੁਰਮਤਿ, ਸੰਸਕ੍ਰਿਤ ਅਤੇ ਵੈਦਿਕ ਦੀ ਸਿੱਖਿਆ ਪ੍ਰਾਪਤ ਕੀਤੀ। ਇਸ ਪਿੱਛੋਂ ਇਹ ਰਿਸ਼ੀਕੇਸ਼ ਵਿਖੇ ਪੜ੍ਹਨ ਲਈ ਚਲੇ ਗਏ। ਜਿੱਥੇ ਇਨ੍ਹਾਂ ਨੇ ਪੰਡਤ ਗੁਰਮੁਖ ਸਿੰਘ ਜੀ, ਪੰਡਤ ਨਿਹਾਲ ਸਿੰਘ ਜੀ ਅਤੇ ਪੰਡਤ ਅਦਵੈਂਤਾ ਨੰਦ ਜੀ ਤੋਂ ਵੇਦਾਂਤ ਅਤੇ ਸੰਸਕ੍ਰਿਤ ਦੀ ਵਿੱਦਿਆ ਪ੍ਰਾਪਤ ਕੀਤੀ। ਇਸ ਤਰ੍ਹਾਂ ਸੰਤ ਜੀ ਪੂਰਨ ਵਿਦਵਾਨ ਅਤੇ ਵਿਆਖਿਆਕਾਰ ਬਣ ਗਏ। ਇਸ ਪਿੱਛੋਂ ਇਨ੍ਹਾਂ ਨੇ ਸਿੱਖੀ ਦਾ ਪ੍ਰਚਾਰ ਕਰਨ, ਲੋਕਾਂ ਨੂੰ ਗੁਰਮਤਿ ਦੀ ਵਿੱਦਿਆ ਪੜ੍ਹਾਉਣ ਦਾ ਕੰਮ ਸ਼ੁਰੂ ਕੀਤਾ। ਇਨ੍ਹਾਂ ਨੇ ਅਣਗਿਣਤ ਲੋਕਾਂ ਨੂੰ ਗੁਰਮਤਿ ਅਤੇ ਸੰਸਕ੍ਰਿਤ ਦੀ ਵਿੱਦਿਆ ਵਿਚ ਨਿਪੁੰਨ ਕੀਤਾ। ਜਿੱਥੇ ਇਹ ਅੰਮ੍ਰਿਤਬਾਣੀ ਦੀ ਵਿਆਖਿਆ ਕਰਦੇ ਸਨ, ਉੱਥੇ ਨਾਲ ਹੀ ਆਪ ਲੋਕਾਂ ਨੂੰ ਨਰੋਆ ਸਰੀਰ ਰੱਖਣ ਲਈ ਦਵਾਈਆਂ ਵੀ ਮੁਫਤ ਵੰਡਿਆ ਕਰਦੇ ਸਨ। ਸੰਤ ਜੀ ਦਵਾਂਈ ਦੀ ਹਰ ਇਕ ਸ਼ੀਸ਼ੀ ਉੱਪਰ ਇਕ ਚਿੱਟ ਲਗਾਉਂਦੇ ਹੁੰਦੇ ਸਨ ਜਿਸ ਉੱਪਰ ਗੁਰਬਾਣੀ ਦੀ ਇਹ ਪਵਿੱਤਰ ਤੁਕ ਛਪੀ ਹੁੰਦੀ ਸੀ—'ਸਰਬ ਰੋਗ ਕਾ ਅਉਖਦੁ ਨਾਮ' ਆਪ ਜੀ ਗੁਰਬਾਣੀ ਦੇ ਬੜੇ ਡੂੰਘੇ ਖੋਜੀ ਸਨ ਆਪ ਜੀ ਦੀ ਇਹ ਖੋਜ ਕੇਵਲ ਖੁਸ਼ਕ ਫ਼ਿਲਾਸਫ਼ੀ 'ਤੇ ਹੀ ਨਿਰਭਰ ਨਹੀ ਸੀ ਬਲਕਿ ਡਾਢੀ ਕਠਿਨ ਕਮਾਈ ਦਾ ਸਿੱਟਾ ਸੀ। ਗੁਰਬਾਣੀ ਨੂੰ ਸਮਝਣ ਅਤੇ ਵਿਚਾਰ ਕਰਨ ਵਿਚ ਆਪ ਬਹੁਤ ਉੱਚੇ ਦਰਜੇ 'ਤੇ

* #੧੪੬, ਗੁਰੂ ਨਾਨਕ ਨਗਰ, ਬਡੂੰਗਰ, ਪਟਿਆਲਾ। ਮੋ. ੯੮੮੮੪੫੦੧੨੮

ਪੁੱਜੇ ਹੋਏ ਸਨ। ਇਸੇ ਲਈ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨਾਰੰਗਵਾਲ (ਲੁਧਿਆਣਾ) ਅਕਸਰ ਇਹ ਕਿਹਾ ਕਰਦੇ ਸਨ ਕਿ ਗੁਰਬਾਣੀ ਦੇ ਸਬੰਧ ਵਿਚ ਜੇਕਰ ਕਿਸੇ ਨੂੰ ਕੋਈ ਸ਼ੰਕਾ ਹੈ ਤਾਂ ਬਾਬਾ ਗੁਲਾਬ ਸਿੰਘ ਜੀ ਦੇ ਜਿਊਂਦਿਆਂ ਜੀ ਹੱਲ ਕਰਵਾ ਲਓ, ਨਹੀਂ ਤਾਂ ਫਿਰ ਕੋਈ ਐਸਾ ਵਿਦਵਾਨ ਨਹੀਂ ਮਿਲ ਸਕੇਗਾ।

ਇੱਥੇ ਮੈਂ ਗਿਆਨੀ ਕ੍ਰਿਪਾਲ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਬਾਬਾ ਗੁਲਾਬ ਸਿੰਘ ਜੀ ਦੇ ਪਰਉਪਕਾਰੀ ਜੀਵਨ ਬਾਰੇ ਲਿਖੀਆਂ ਗੱਲਾਂ ਵਿੱਚੋਂ ਦੋ ਗੱਲਾਂ ਪਾਠਕਾਂ ਨਾਲ ਜ਼ਰੂਰ ਸਾਂਝੀਆਂ ਕਰਨੀਆਂ ਚਾਹਾਂਗਾ ਜੋ ਇਸ ਪ੍ਰਕਾਰ ਹਨ:- (੧) ਇਕ ਦਿਨ ਇਕ ਅਤਿ ਗਰੀਬ ਮਾਂ ਆਪਣੇ ਦੁੱਧ ਚੁੰਘਦੇ ਬਿਮਾਰ ਬੱਚੇ ਨੂੰ ਲੈ ਕੇ ਬਾਬਾ ਜੀ ਕੋਲ ਆਈ ਅਤੇ ਦਵਾਈ ਲਈ ਬੇਨਤੀ ਕੀਤੀ। ਬਾਬਾ ਜੀ ਨੇ ਵੇਖ ਕੇ ਉਸ ਬੱਚੇ ਦੀ ਮਾਂ ਨੂੰ ਦਵਾਈ ਦੀਆਂ ਪੁੜੀਆਂ ਬੰਨ ਕੇ ਦੇ ਦਿੱਤੀਆਂ ਅਤੇ ਕਿਹਾ ਕਿ ਇਹ ਦਵਾਈ ਦੀਆਂ ਪੁੜੀਆਂ ਤੂੰ ਖਾਈ, ਤੇਰਾ ਬੱਚਾ ਤੇਰਾ ਦੁੱਧ ਚੁੰਘੇਗਾ ਅਤੇ ਤੇਰੇ ਦੁੱਧ ਨਾਲ ਬੱਚੇ ਉੱਪਰ ਦਵਾਈ ਦਾ ਅਸਰ ਹੋਵੇਗਾ ਤੇਰਾ ਬੱਚਾ ਰਾਜ਼ੀ ਹੋ ਜਾਵੇਗਾ, ਪਰ ਇਹ ਦਵਾਈ ਦੋਨੋਂ ਟਾਈਮ ਦੁੱਧ ਨਾਲ ਖਾਣੀ ਹੈ। ਇਹ ਸੁਣ ਕੇ ਬੱਚੇ ਦੀ ਮਾਂ ਬੋਲੀ ਮਹਾਰਾਜ ਜੀ! ਜੇ ਸਾਨੂੰ ਗਰੀਬਾਂ ਨੂੰ ਪੀਣ ਲਈ ਦੁੱਧ ਮਿਲਦਾ ਹੋਵੇ ਤਾਂ ਅਸੀਂ ਬਿਮਾਰ ਹੀ ਕਿਉਂ ਹੋਈਏ। ਇਹ ਸੁਣ ਕੇ ਬਾਬਾ ਗੁਲਾਬ ਸਿੰਘ ਜੀ ਦ੍ਰਵ ਗਏ ਅਤੇ ਖਜ਼ਾਨਚੀ ਨੂੰ ਬੁਲਾ ਕੇ ੫ ਰੁਪਏ ਉਸ ਗਰੀਬਣੀ ਨੂੰ ਦੇ ਕੇ ਕਿਹਾ ਕਿ ਇਨ੍ਹਾਂ ਰੁਪਇਆਂ ਦਾ ਦੁੱਧ ਲੈ ਕੇ ਉਸ ਨਾਲ ਦਵਾਈ ਖਾ ਲਵੀਂ। ਇਹ ੫ ਰੁਪਏ ਉਸ ਵਕਤ ਦੀ ਗੱਲ ਹੈ ਜਦ ੧ ਪੈਸੇ ਨਾਲ ਘਰ ਦਾ ਸਮਾਨ ਆ ਜਾਂਦਾ ਸੀ। (੨) ਬਾਬਾ ਤੇਜਾ ਸਿੰਘ ਕੋਕਰੀ ਕਲਾਂ ਨੇ ਆਪਣੀ ਹੱਡ ਬੀਤੀ ਕੁਝ ਇਸ ਤਰ੍ਹਾਂ ਸੁਣਾਈ, "ਮੇਰਾ ਵੱਡਾ ਭਰਾ ਬਿਮਾਰ ਹੋ ਗਿਆ ਸੀ ਅਸੀਂ ਉਸ ਨੂੰ ਮੋਗੇ ਲੈ ਆਏ। ਸਰਕਾਰੀ ਹਸਪਤਾਲ ਵਿਚ ਦਾਖ਼ਲ ਕਰਵਾ ਦਿੱਤਾ। ਇਲਾਜ ਕਈ ਦਿਨ ਚੱਲਦਾ ਰਿਹਾ ਪਰ ਕੁਝ ਦਿਨਾਂ ਦੇ ਬਾਅਦ ਵੱਡੇ ਡਾਕਟਰ ਮਥੁਰਾ ਦਾਸ ਨੇ ਜਵਾਬ ਦੇ ਦਿੱਤਾ ਅਤੇ ਕਿਹਾ ਕਿ ਇਹ ਮਰੀਜ਼ ਨਹੀਂ ਬਚਦਾ ਅਤੇ ਹੁਣ ਇਸ ਨੂੰ ਘਰ ਲੈ ਜਾਓ ਅਤੇ ਇਸ ਦੀ ਸੇਵਾ ਕਰੋ। ਅਸੀਂ ਵਾਪਸ ਮੁੜਦਿਆਂ ਵੱਡੇ ਬਜ਼ਾਰ ਵਿਚ ਸਟੇਸ਼ਨ ਨੂੰ ਆ ਰਹੇ ਸਾਂ ਜਦ ਰਸਤੇ ਵਿਚ ਗੁਰਦੁਆਰਾ ਨੰਦ ਭਵਨ, ਮੋਗਾ ਦੇ ਨੇੜੇ ਆਏ ਤਾਂ ਮੈਂ ਅੰਦਰ ਜਾ ਕੇ ਬਾਬਾ ਗੁਲਾਬ ਸਿੰਘ ਜੀ ਨੂੰ ਵਿਖਾਇਆ ਤਾਂ ਉਨ੍ਹਾਂ ਨੇ ਕਿਹਾ ਇਸ ਦਾ ਖ਼ੂਨ ਜੰਮਦਾ ਜਾ ਰਿਹਾ ਹੈ। ਆਪਾਂ ਦਵਾਈ ਦੇ ਕੇ ਵੇਖ ਲੈਂਦੇ ਹਾਂ। ਪਰੰਤੂ ਤੰਦਰੁਸਤੀ ਗੁਰੂ ਨੇ ਦੇਣੀ ਹੈ। ਦੋ-ਦੋ ਘੰਟੇ ਬਾਅਦ ੨-੨ ਗੋਲੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਅਕਾਲ ਪੁਰਖ ਦੀ ਕਿਰਪਾ ਨਾਲ ਮੇਰਾ ਭਰਾ ਸਵੇਰ ਨੂੰ ਉੱਠ ਕੇ ਬੈਠ ਗਿਆ ਤੇ ਬਿਲਕੁਲ ਠੀਕ ਹੋ ਗਿਆ। ਅਗਲੇ ਦਿਨ ਕਿਸੇ ਨੇ ਡਾ. ਮਥੁਰਾ ਦਾਸ ਨੂੰ ਜਾ ਕੇ ਦੱਸਿਆ ਕਿ ਜਿਸ ਕੋਕਰੀ ਕਲਾਂ ਦੇ ਮਰੀਜ ਨੂੰ ਤੁਸੀਂ ਜਵਾਬ ਦੇ ਦਿੱਤਾ ਸੀ ਉਸ ਨੂੰ ਬਾਬਾ ਗੁਲਾਬ ਸਿੰਘ ਜੀ ਨੇ ਰਾਜ਼ੀ ਕਰ ਦਿੱਤਾ ਹੈ। ਡਾ. ਮਥੁਰਾ

ਦਾਸ ਉਸੇ ਵੇਲੇ ਬਾਬਾ ਜੀ ਕੋਲ ਆਇਆ। ਮਰੀਜ਼ ਨੂੰ ਚੰਗਾ ਭਲਾ ਬੈਠਾ ਗੱਲਾਂ ਕਰਦਾ ਵੇਖ ਕੇ, ਹੱਕਾ-ਬੱਕਾ ਰਹਿ ਗਿਆ ਅਤੇ ਕਹਿਣ ਲੱਗਿਆ ਬਾਬਾ ਜੀ ਤੁਸੀਂ ਇਸ ਮਰੀਜ਼ ਨੂੰ ਕਰਾਮਾਤ ਨਾਲ ਬਚਾਇਆ ਹੈ। ਪਰ ਬਾਬਾ ਜੀ ਕਹਿਣ ਲੱਗੇ ਡਾਕਟਰ ਸਾਹਿਬ ਇਹ ਮੇਰੀ ਕਰਾਮਾਤ ਨਹੀਂ ਇਹ ਸਭ ਗੁਰੂ ਦੀ ਕਰਾਮਾਤ ਹੈ, ਜੋ ਡਾਕਟਰ, ਵੈਦ ਜਾਂ ਹਕੀਮ ਬਿਮਾਰਾਂ ਨੂੰ ਖਾਸ ਕਰਕੇ ਗਰੀਬਾਂ ਨੂੰ ਮੁਫਤ ਦਵਾ ਦਾਰੂ ਦਿੰਦਾ ਹੋਵੇ ਗੁਰੂ ਉਸ ਦੀ ਦਵਾਈ ਵਿਚ ਬਰਕਤ ਪਾ ਦਿੰਦਾ ਹੈ। ਇਸ ਲਈ ਸਾਨੂੰ ਗੁਰੂ ਦਾ ਧੰਨਵਾਦ ਕਰਨਾ ਚਾਹੀਦਾ ਹੈ।

ਇਕ ਵਾਰੀ ੧੯੯੦ ਈ: ਵਿਚ ਨਾਭਾ ਰਿਆਸਤ ਦੇ ਮਹਾਰਾਜਾ ਹੀਰਾ ਸਿੰਘ ਆਪ ਨੂੰ ਪ੍ਰਯਾਗ (ਇਲਾਹਾਬਾਦ) ਵਿਖੇ ਮਿਲੇ ਜਿੱਥੇ ਉਹ ਆਪ ਜੀ ਦੀ ਵਿਦਵਤਾ ਤੋਂ ਇਨੇ ਜ਼ਿਆਦਾ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਆਪ ਜੀ ਨੂੰ ਨਾਭਾ ਰਿਆਸਤ ਵਿਚ ਆ ਕੇ ਵੱਸਣ ਦਾ ਸੱਦਾ ਦਿੱਤਾ ਪਰੰਤੂ ਬਾਬਾ ਗੁਲਾਬ ਸਿੰਘ ਜੀ ਨੇ ਇਹ ਸਵੀਕਾਰ ਨਾ ਕੀਤਾ। ਇਸੇ ਤਰ੍ਹਾਂ ਡੇਰਾ ਮਾਣੂੰਕੇ ਦੇ ਮੁਖੀ ਭਾਈ ਰਾਮ ਸਿੰਘ ਜੀ ਦੇ ਸਵਰਗ ਸਧਾਰਨ ਤੋਂ ਬਾਅਦ ਡੇਰੇ ਦਾ ਮੁਖੀ ਬਣਨ ਤੋਂ ਵੀ ਆਪ ਜੀ ਨੇ ਇਨਕਾਰ ਕਰ ਦਿੱਤਾ।

ਪੰਥ ਵਿਚ ਆਪ ਜੀ ਨੂੰ ਬਹੁਤ ਸਤਿਕਾਰਿਆ ਜਾਂਦਾ ਸੀ। ਜਿੱਥੇ ਮਹਾਰਾਜਾ ਹੀਰਾ ਸਿੰਘ ਨੇ ਆਪ ਤੋਂ ਕਈ ਚਿੱਠੀਆਂ ਰਾਹੀਂ ਗੁਰਮਤਿ ਦੀ ਵਿਆਖਿਆ ਕਰਵਾਈ ਉੱਥੇ ਭਾਈ ਸਾਹਿਬ ਬਾਗੜੀਆ ਵਾਲੇ ਅਤੇ ਸਰ ਸਰਦਾਰ ਅਤਰ ਸਿੰਘ ਭਦੌੜ ਵਾਲੇ ਵੀ ਆਪ ਦੀ ਵਿਦਵਤਾ ਦਾ ਪੂਰਨ ਸਤਿਕਾਰ ਕਰਿਆ ਕਰਦੇ ਸਨ। ਬਾਬਾ ਖੜਕ ਸਿੰਘ ਜੀ, ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਅਤੇ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ ਆਪ ਨਾਲ ਖਾਸ ਸਨੇਹ ਕਰਦੇ ਸਨ। ੧੯੦੭ ਈ: ਵਿਚ ਆਪ ਜੀ ਨੇ ਧਰਮ ਦੇ ਪ੍ਰਚਾਰ ਲਈ ਪਿੰਡ ਘੋਲੀਆ ਵਿਖੇ ਗੁਰਦੁਆਰਾ ਸਾਹਿਬ ਦਾ ਨਿਰਮਾਣ ਕਰਵਾਇਆ। ਗੁਰੂ ਕੇ ਬਾਗ ਦੇ ਮੋਰਚੇ ਸਮੇਂ ਆਪ ਇੱਕ ਜਥਾ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ। ੧੯੧੨ ਈ: ਵਿਚ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਕੰਧ ਢਾਹੇ ਜਾਣ ਸਮੇਂ ਵੀ ਆਪ ਨੇ ਆਪਣੀ ਅਵਾਜ਼ ਨੂੰ ਸਰਕਾਰ ਤਕ ਪਹੁੰਚਾਇਆ। ੧੯੨੧ ਈ: ਵਿਚ ਨਨਕਾਣਾ ਸਾਹਿਬ ਦੇ ਸਾਕੇ ਸਮੇਂ ਵੀ ਜਥਿਆਂ ਦੀ ਅਗਵਾਈ ਕਰਦੇ ਰਹੇ। ੧੯੨੩ ਈ: ਵਿਚ ਕੁੰਜੀਆਂ ਦੇ ਮੋਰਚੇ ਬਾਰੇ ਬਾਬਾ ਜੀ ਨੇ ਧੜੱਲੇਦਾਰ ਤਕਰੀਰਾਂ ਕੀਤੀਆਂ ਤੇ ਐਲਾਨ ਕੀਤਾ ਕਿ ਕੁੰਜੀਆਂ ਜ਼ਰੂਰ ਲਵਾਂਗੇ। ਅਕਾਲੀ ਲਹਿਰ ਵਿਚ ਬਾਬਾ ਗੁਲਾਬ ਸਿੰਘ ਜੀ ਨੇ ਪੂਰੀ ਦਿਲਚਸਪੀ ਨਾਲ ਹਿੱਸਾ ਲਿਆ। ਕਈ ਥਾਈਂ ਧਾਰਮਿਕ ਦੀਵਾਨ ਲਗਾ ਕੇ ਸੈਂਕੜੇ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਕੁਰਬਾਨੀ ਲਈ ਤਿਆਰ ਕੀਤਾ। ਇਕ ਵਾਰ ਪਿੰਡ ਕਾਲੇਕੇ ਵਿਚ ਬੜੀ ਭਾਰੀ ਕਾਨਫ਼ਰੰਸ ਹੋਈ। ਇਸ ਕਾਨਫ਼ਰੰਸ ਵਿਚ ਬਾਬਾ ਸੁੰਦਰ ਸਿੰਘ ਭਿੰਡਰਾਂਵਾਲਿਆਂ ਨੇ ਵੀ ਤਕਰੀਰ ਕੀਤੀ।

ਬਾਬਾ ਗੁਲਾਬ ਸਿੰਘ ਜੀ ਨੇ ਬੜੇ ਜੋਸ਼ ਨਾਲ ਮਹੰਤਾਂ ਦੀਆ ਕੁਰੀਤੀਆਂ ਅਤੇ ਗੁਰਦੁਆਰਿਆਂ ਵਿਚ ਹੋ ਰਹੀਆਂ ਬੇਅਦਬੀਆਂ ਨੂੰ ਬੜੇ ਦਰਦਨਾਕ ਲਫਜ਼ਾਂ ਵਿਚ ਬਿਆਨ ਕੀਤਾ, ਜਿਸ ਨਾਲ ਸੈਂਕੜੇ ਮਾਂਵਾਂ ਦੇ ਲਾਲ ਗ੍ਰਿਫ਼ਤਾਰੀਆਂ ਦੇਣ ਲਈ ਤਿਆਰ ਹੋ ਗਏ। ਉਸ ਸਮੇਂ ਬਾਬਾ ਜੀ ਦੇ ਗ੍ਰਿਫ਼ਤਾਰੀ ਵਰੰਟ ਜਾਰੀ ਹੋ ਗਏ। ਜਦੋਂ ਇਲਾਕੇ ਦੇ ਲੋਕਾਂ ਨੂੰ ਪਤਾ ਲੱਗਾ ਤਾਂ ਮਾਲਵੇ ਦਾ ਬਹੁਤ ਸਾਰਾ ਇਲਾਕਾ ਬਾਬਾ ਜੀ ਨਾਲ ਗ੍ਰਿਫ਼ਤਾਰੀ ਦੇਣ ਲਈ ਤਿਆਰ ਹੋ ਗਿਆ। ਜਿਸ 'ਤੇ ਮਜਬੂਰ ਹੋ ਕੇ ਡਿਪਟੀ ਕਮਿਸ਼ਨਰ ਨੂੰ ਇਨ੍ਹਾਂ ਦੀ ਗ੍ਰਿਫ਼ਤਾਰੀ ਦੇ ਵਰੰਟ ਮਨਸੂਖ ਕਰਨੇ ਪਏ। ਅਕਾਲੀ ਲਹਿਰ ਦੇ ਸਮੇਂ ਆਪ ਕਈ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਿਨਾਂ ਮੁਕਾਬਲਾ ਮੈਂਬਰ ਚੁਣੇ ਜਾਂਦੇ ਰਹੇ। ਖਾਲਸਾ ਪੰਥ ਨੇ ਜੋ ਧਾਰਮਿਕ ਸਲਾਹਕਾਰ ਕਮੇਟੀ ਮੁਕਰੱਰ ਕੀਤੀ ਬਾਬਾ ਜੀ ਇਸ ਦੇ ਵੀ ਕਈ ਸਾਲ ਮੈਂਬਰ ਰਹੇ ਅਤੇ ਰਹਿਤ ਮਰਯਾਦਾ ਦਾ ਖਰੜਾ ਤਿਆਰ ਕਰਨ ਵਿਚ ਆਪ ਦਾ ਬਹੁਤ ਭਾਰੀ ਯੋਗਦਾਨ ਹੈ। ਕਮੇਟੀ ਵਿਚ ਬਾਬਾ ਜੀ ਦੀਆਂ ਸਲਾਹਾਂ ਨੂੰ ਬੜੇ ਸਤਿਕਾਰ ਨਾਲ ਮੰਨਿਆ ਜਾਂਦਾ ਸੀ। ਕੌਲਸਰ (ਸ੍ਰੀ ਅੰਮ੍ਰਿਤਸਰ) ਦੀ ਕਾਰ ਸੇਵਾ ਵਾਸਤੇ ੧੨੫ ਸਿੱਖਾਂ ਦਾ ਪਹਿਲਾ ਜਥਾ ਬਾਬਾ ਜੀ ਦੀ ਅਗਵਾਈ ਹੇਠ ਪੈਦਲ ਸ੍ਰੀ ਅਮ੍ਰਿਤਸਰ ਪਹੁੰਚਿਆ। ੧੭ ਜੂਨ ੧੯੨੩ ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ ਸੇਵਾ ਸ਼ੁਰੂ ਕਰਨ ਸਮੇਂ ਸਭ ਤੋਂ ਪਹਿਲਾ ਟੱਕ ਲਾਉਣ ਲਈ ਸਾਰੇ ਪੰਥ ਨੇ ਜੋ ਪੰਜ ਪਿਆਰਿਆਂ ਦੀ ਚੋਣ ਕੀਤੀ ਇਨ੍ਹਾਂ ਵਿਚ ਬਾਬਾ ਗੁਲਾਬ ਸਿੰਘ ਜੀ ਵੀ ਸ਼ਾਮਲ ਸਨ। ਬਾਕੀ ਚਾਰ ਮਹਾਂਪੁਰਸ਼ ੧. ਬਾਬਾ ਸ਼ਾਮ ਸਿੰਘ ਜੀ ੨. ਭਾਈ ਫਤਿਹ ਸਿੰਘ ਜੀ ਹੈਡ ਗ੍ਰਥੀ ਸ੍ਰੀ ਹਰਿਮੰਦਰ ਸਾਹਿਬ ੩. ਬਾਬਾ ਖੜਕ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ੪. ਸ. ਤੇਜਾ ਸਿੰਘ ਜੀ ਇਨ੍ਹਾਂ ਦੇ ਨਾਲ ਪੰਜ ਪਿਆਰਿਆਂ ਵਿਚ ਸ਼ਾਮਲ ਸਨ। ਇਸ ਕਾਰ ਸੇਵਾ ਦਾ ਅਰੰਭ ਕਰਨ ਲਈ ਪੰਜ ਪਿਆਰਿਆਂ ਵਾਸਤੇ ਸੋਨੇ ਦੀਆਂ ਕਹੀਆਂ ਤੇ ਚਾਂਦੀ ਦੇ ਬਾਟੇ ਤਿਆਰ ਕੀਤੇ ਗਏ। ਪੰਜ ਪਿਆਰਿਆਂ ਨੂੰ ਪੰਥ ਨੇ ਬਹੁਤ ਮਾਣ ਬਖ਼ਸ਼ਿਆ ਤੇ ਇਹ ਕਾਰ ਸੇਵਾ ਕਈ ਮਹੀਨੇ ਪੂਰਨ ਪ੍ਰੇਮ ਨਾਲ ਹੁੰਦੀ ਰਹੀ। ਬਾਬਾ ਜੀ ਇਹ ਸਾਰਾ ਸਮਾਂ ਸ੍ਰੀ ਅੰਮ੍ਰਿਤਸਰ ਸਾਹਿਬ ਰਹੇ ਅਤੇ ਕਾਰ ਸੇਵਾ ਕਰਾਉਂਦੇ ਰਹੇ।

ਬਾਬਾ ਜੀ ਨੇ ਜਿੱਥੇ ਲੋਕਾਂ ਨੂੰ ਗੁਰਮਤਿ ਦੀ ਵਿੱਦਿਆ ਪੜਾਉਣ ਅਤੇ ਬਿਮਾਰਾਂ ਦਾ ਮੁਫਤ ਇਲਾਜ ਕਰਨ ਦਾ ਕੰਮ ਕੀਤਾ ਉੱਥੇ ਇਨ੍ਹਾਂ ਨੇ ਸੁੰਦਰ ਗੁਰਦੁਆਰੇ ਬਣਾਉਣ ਅਤੇ ਗੁਰਸਿੱਖੀ ਦਾ ਪ੍ਰਚਾਰ ਵੀ ਕੀਤਾ। ਇਨ੍ਹਾਂ ਨੇ ਪਹਿਲਾਂ ਮਾਣੂੰਕੇ, ਘੋਲੀਆ ਅਤੇ ਫਿਰ ਮੋਗਾ ਵਿਖੇ ਸੁੰਦਰ ਗੁਰਦੁਆਰੇ ਬਣਾਏ। ਆਖਿਰ ੩ ਜੁਲਾਈ ੧੯੩੬ ਈ: ਨੂੰ ਗੁਰਦੁਆਰਾ ਸ੍ਰੀ ਆਨੰਦ ਭਵਨ, ਮੋਗਾ ਵਿਖੇ ਗੁਰਪੁਰੀ ਸਿਧਾਰ ਗਏ। ਇਨ੍ਹਾਂ ਨੂੰ

*(ਬਾਕੀ ਸਫਾ ੯੪ 'ਤੇ)*

# ਗ਼ਦਰੀ ਦੇਸ਼ ਭਗਤ ਬਾਬਾ ਸੁੱਚਾ ਸਿੰਘ ਜੀ ਚੋਹਲਾ ਸਾਹਿਬ

*-ਸ. ਹਰਜੰਸ਼ ਸਿੰਘ**

ਬਾਬਾ ਸੁੱਚਾ ਸਿੰਘ ਜੀ ਦਾ ਜਨਮ ਪਿਤਾ ਸ. ਗੁਰਦਿੱਤ ਸਿੰਘ (ਸੰਧੂ) ਅਤੇ ਮਾਤਾ ਇੰਦਰ ਕੌਰ ਜੀ ਦੇ ਘਰ ਸੰਨ ੧੮੯੦ ਈ: ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ ਛੋਹ ਪ੍ਰਾਪਤ ਨਗਰੀ ਚੋਹਲਾ ਸਾਹਿਬ ਵਿਖੇ ਹੋਇਆ। ਸ. ਗੁਰਦਿੱਤ ਸਿੰਘ ਇਕ ਚੰਗੇ ਗੁਜ਼ਾਰੇ ਵਾਲੇ ਜ਼ਿਮੀਦਾਰ ਸਨ। ਉਨ੍ਹਾਂ ਦੇ ਦੋ ਪੁੱਤਰ ਸਨ। ਬਾਬਾ ਸੁੱਚਾ ਸਿੰਘ ਵੱਡੇ ਅਤੇ ਸ. ਕਪੂਰ ਸਿੰਘ ਛੋਟੇ। ਬਾਬਾ ਸੁੱਚਾ ਸਿੰਘ ਦਾ ਵਿਆਹ ਜੰਡੋਕੀ ਸਰਹਾਲੀ ਨਿਵਾਸੀ ਬੀਬੀ ਲਛਮਣ ਕੌਰ ਜੀ ਨਾਲ ਹੋਇਆ ਅਤੇ ਸ. ਕਪੂਰ ਸਿੰਘ ਦਾ ਵਿਆਹ ਪਿੰਡ ਰੇੜਵਾਂ, ਜ਼ਿਲ੍ਹਾ ਜਲੰਧਰ ਵਿਖੇ ਨੰਬਰਦਾਰ ਸ. ਚੰਦਾ ਸਿੰਘ ਦੀ ਪੁੱਤਰੀ ਬੀਬੀ ਬਸੰਤ ਕੌਰ ਜੀ ਨਾਲ ਹੋਇਆ। ਬਾਬਾ ਸੁੱਚਾ ਸਿੰਘ ਹੋਰਾਂ ਨੂੰ ਘੋੜ ਸਵਾਰੀ ਦਾ ਛੋਟੇ ਹੁੰਦਿਆਂ ਤੋਂ ਹੀ ਸ਼ੌਂਕ ਸੀ। ਇਸ ਲਈ ਉਹ ਮੁੱਢਲੀ ਵਿੱਦਿਆ ਪਾ ਕੇ ਫੌਜ ਵਿਚ ਭਰਤੀ ਹੋ ਗਏ ਅਤੇ ਉਨ੍ਹਾਂ ਦੀ ਚੰਗੀ ਸਿਹਤ ਅਤੇ ਸੁੰਦਰ ਡੀਲ ਡੌਲ ਵੇਖ ਕੇ ਉਨ੍ਹਾਂ ਨੂੰ ਪੰਜਾਬ ਦੇ ਗਵਰਨਰ ਸਰ ਮਾਈਕਲ ਉਡਵਾਇਅਰ ਦੀ ਜਾਤੀ ਸੁਰੱਖਿਆ ਵਾਲੇ ਰਸਾਲਾ ਨੰ: ੨੩ ਲਾਹੌਰ ਦੀ ਮੀਆਂ ਮੀਰ ਛਾਉਣੀ ਵਿਚ ਘੋੜ ਸਵਾਰ ਸਿਪਾਹੀ ਦੀ ਨੌਕਰੀ 'ਤੇ ਨਿਯੁਕਤ ਕਰ ਦਿੱਤਾ ਗਿਆ।

ਮਾਰਚ ੧੯੧੮ ਈ: ਵਿਚ ਜਦੋਂ ਬਾਬਾ ਜੀ ਹਜ਼ਾਰੀ ਬਾਗ ਜੇਲ੍ਹ ਵਿੱਚੋਂ ਨਿਕਲ ਕੇ ਆਏ ਤਾਂ ਉਨ੍ਹਾਂ ਨੇ ਆਪਣੀ ਭਤੀਜੀ ਬੀਬੀ ਪ੍ਰੀਤਮ ਕੌਰ ਜੀ ਨੂੰ ਗੋਦ ਲੈ ਲਿਆ। ਹਜ਼ਾਰੀ ਬਾਗ ਜੇਲ੍ਹ ਵਿੱਚੋਂ ਸੰਨ੍ਹ ਲਾ ਕੇ ਨਿਕਲਣ ਅਤੇ ੧੬ ਹੋਰ ਕੈਦੀਆਂ ਨੂੰ ਉੱਥੋਂ ਨਿਕਾਲਣ ਕਾਰਨ ਸਰਕਾਰ ਨੇ ਬਾਬਾ ਸੁੱਚਾ ਸਿੰਘ ਹੋਰਾਂ ਦੇ ਉੱਪਰ ੫੦੦ ਮੋਹਰ ਅਤੇ ੫ ਮੁਰੱਬੇ ਦਾ ਇਨਾਮ ਰੱਖਿਆ ਹੋਇਆ ਸੀ। ਇਸ ਲਈ ਪੁਲਿਸ ਉਨ੍ਹਾਂ ਨੂੰ ਪਕੜਨ ਦੇ ਇਰਾਦੇ ਨਾਲ ਆਮ ਤੌਰ 'ਤੇ ਉਨ੍ਹਾਂ ਦੇ ਘਰ ਛਾਪੇ ਮਾਰਦੀ ਰਹਿੰਦੀ ਸੀ। ਇਸ ਲਈ ਬਾਬਾ ਜੀ ਦੀ ਪਤਨੀ ਬੀਬੀ ਲਛਮਣ ਕੌਰ ਅਤੇ ਭਰਜਾਈ ਬੀਬੀ ਬਸੰਤ ਕੌਰ ਆਪਣੇ-ਆਪਣੇ ਪੇਕੇ ਚਲੇ ਗਈਆਂ ਜਿੱਥੇ ਉਨ੍ਹਾਂ ਨੇ ਬਾਕੀ ਦਾ ਜੀਵਨ ਗੁਜ਼ਾਰਿਆ। ਬੀਬੀ ਲਛਮਣ ਕੌਰ ੧੯੪੧ ਈ: ਵਿਚ ਅਤੇ ਬੀਬੀ ਬਸੰਤ ਕੌਰ ੧੯੪੩ ਈ: ਵਿਚ ਸਵਰਗਵਾਸ ਹੋ ਗਈਆਂ। ਬਾਬਾ ਜੀ ਦੇ ਮਾਤਾ ਜੀ ਪਿੰਡ ਚੋਹਲਾ ਸਾਹਿਬ ਵਿਚ ਰਹੇ। ੧੯੪੫ ਵਿਚ ਜ਼ਿਆਦਾ ਬੀਮਾਰ ਹੋਣ ਕਾਰਨ ਅਤੇ ਦਿਮਾਗੀ ਹਾਲਤ ਵਿਗੜਨ ਕਾਰਨ ਉਨ੍ਹਾਂ ਨੂੰ ਬੀਬੀ ਪ੍ਰੀਤਮ ਕੌਰ ਆਪਣੇ ਪਾਸ ਪਿੰਡ ਲਾਲਪੁਰ ਲੈ ਗਏ ਅਤੇ ਜਦੋਂ ਬਾਬਾ

* *ਚੋਹਲਾ ਸਾਹਿਬ, ਜ਼ਿਲ੍ਹਾ ਤਰਨ ਤਾਰਨ ਸਾਹਿਬ, ਮੋ: ੯੫੦੧੫-੫੮੩੪੨*

ਸੁੱਚਾ ਸਿੰਘ ਹੋਰੀਂ ੧੯੪੬-੪੭ ਈ: ਵਿਚ ਰਿਹਾਅ ਹੋ ਕੇ ਆਏ ਤਾਂ ਮਾਤਾ ਜੀ ਨੂੰ ਚੋਹਲਾ ਸਾਹਿਬ ਲੈ ਆਏ। ਉਹ ੧੯੪੯ ਈ: ਵਿਚ ਆਪਣੇ ਨਿਵਾਸ ਸਥਾਨ ਵਿਚ ਸਵਰਗਵਾਸ ਹੋ ਗਏ।

ਬੀਬੀ ਪ੍ਰੀਤਮ ਕੌਰ ਦਾ ਵਿਆਹ ਸ. ਹਰਨਾਮ ਸਿੰਘ (ਬਰਾੜ), ਪਿੰਡ ਲਾਲਪੁਰ ਨਾਲ ੧੯੨੬ ਈ: ਵਿਚ ਹੋਇਆ। ਉਨ੍ਹਾਂ ਦੇ ਪਿਤਾ ਸ. ਸੰਤਾ ਸਿੰਘ ਮਲਾਇਆ ਵਿਚ ਓਵਰ-ਸੀਅਰ ਸਨ। ਸ. ਹਰਨਾਮ ਸਿੰਘ ਨੇ ਮੁੱਢਲੀ ਵਿੱਦਿਆ ਖਾਲਸਾ ਕਾਲਜੀਏਟ ਹਾਈ ਸਕੂਲ ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ ਅਤੇ ਉਹ ੩੦ ਅਕਤੂਬਰ ੧੯੪੦ ਨੂੰ ਇੰਡੀਅਨ ਆਰਮੀ ਦੀ ਈ.ਐੱਮ.ਈ. ਕੋਰ ਵਿਚ ਸਿਕੰਦਰਾਬਾਦ ਸਿਪਾਹੀ ਦੇ ਤੌਰ 'ਤੇ ਭਰਤੀ ਹੋ ਗਏ। ੧੯੪੧ ਈ: ਉਨ੍ਹਾਂ ਨੂੰ ਇੰਡੀਅਨ ਆਰਮੀ ਦੀ ਡਵੀਜ਼ਨ ਦੇ ਨਾਲ ਸਿੰਘਾਪੁਰ ਭੇਜਿਆ ਗਿਆ। ਉੱਥੇ ਉਨ੍ਹਾਂ ਨੂੰ ੧੯ ਫਰਵਰੀ ੧੯੪੨ ਈ: ਨੂੰ ਇੰਡੀਅਨ ਨੈਸ਼ਨਲ ਆਰਮੀ (ਅਜ਼ਾਦ ਹਿੰਦ ਫੌਜ) ਦੀ ਸੁਭਾਸ਼ ਰਜਮੈਂਟ ਦੀ ਪਹਿਲੀ ਬਟਾਲੀਅਨ ਵਿਚ ਸੈਕਿੰਡ ਲੈਫਟੀਨੈਂਟ ਦੇ ਅਹੁਦੇ ਉੱਤੇ ਨਿਯੁਕਤ ਕੀਤਾ ਗਿਆ। ਅਜ਼ਾਦ ਹਿੰਦ ਫੌਜ ਵਿਚ ਇਨ੍ਹਾਂ ਨੇ ਮਲਾਇਆ, ਸਿੰਘਾਪੁਰ, ਥਾਈਲੈਂਡ, ਬਰਮਾ, ਚਿਟਾਗਾਂਗ, ਕੋਹੀਮਾ ਅਤੇ ਮਣੀਪੁਰ ਵਿਚ ਅੰਗਰੇਜ਼ਾਂ ਦੇ ਖ਼ਿਲਾਫ਼ ਲੜਾਈ ਵਿਚ ੧੯੪੨ ਤੋਂ ੧੯੪੫ ਈ: ਤਕ ਹਿੱਸਾ ਲਿਆ। ਅਜ਼ਾਦ ਹਿੰਦ ਫੌਜ ਦੇ ਹਾਰਨ ਤੋਂ ਬਾਅਦ ਇਨ੍ਹਾਂ ਨੂੰ ਅੰਗਰੇਜ਼ਾਂ ਨੇ ਜੰਗੀ ਕੈਦੀ ਬਣਾ ਕੇ 'ਜਿਗਰ ਕਚਾ' ਨਾਂ ਦੇ ਕੈਂਪ ਵਿਚ ਰੱਖਿਆ। ਉੱਥੋਂ ੧੫ ਅਗਸਤ ੧੯੪੫ ਨੂੰ ਰਿਹਾਅ ਹੋ ਕੇ ਪੰਜਾਬ ਵਾਪਸ ਆਏ। ਸੰਨ ੧੯੩੭ ਵਿਚ ਸ. ਹਰਨਾਮ ਸਿੰਘ ਨੇ ਹੀ ਬਾਬਾ ਸੁੱਚਾ ਸਿੰਘ ਹੋਰਾਂ ਦੇ ਕਹਿਣ 'ਤੇ ਭਰੋਵਾਲ ਅਤੇ ਖੁਆਸਪੁਰ ਦੇ ਐਮ. ਐਲ. ਏ.,ਚੌਧਰੀ ਫਕੀਰ ਹੁਸੈਨ ਨੂੰ ਨਾਲ ਲੈ ਕੇ ਬਾਬਾ ਜੀ ਦੀ ਰਜ਼ਾਮੰਦੀ ਪੇਸ਼ੀ ਵਾਸਤੇ ਉਸ ਵਕਤ ਦੇ ਵਜ਼ੀਰ ਸਰ ਛੋਟੂ ਰਾਮ ਨਾਲ ਗੱਲਬਾਤ ਕੀਤੀ। ਪਰੰਤੂ ਸਰ ਛੋਟੂ ਰਾਮ ਹੋਰਾਂ ਵੱਲੋਂ ਕੋਈ ਸੰਤੋਸ਼ਜਨਕ ਹੁੰਗਾਰਾ ਨਾ ਭਰਨ ਕਾਰਨ ਫਿਰ ਲੁਧਿਆਣਾ ਦੇ ਪੁਲਿਸ ਕਪਤਾਨ ਨਾਲ ਗੱਲਬਾਤ ਕਰ ਕੇ ਉਨ੍ਹਾਂ ਨੂੰ ਪੇਸ਼ ਕੀਤਾ ਗਿਆ।

੫ ਦਸੰਬਰ ੧੯੫੨ ਈ: ਨੂੰ ਬਾਬਾ ਸੁੱਚਾ ਸਿੰਘ ਹੋਰਾਂ ਨੇ ਆਪਣੀ ਚਲ ਅਤੇ ਅਚਲ ਜਾਇਦਾਦ ਦੀ ਵਸੀਅਤ ਆਪਣੀ ਗੋਦ ਲਈ ਹੋਈ ਭਤੀਜੀ ਪ੍ਰੀਤਮ ਕੌਰ ਦੇ ਨਾਮ ਉੱਪਰ ਕਰਵਾ ਦਿੱਤੀ ਸੀ। ਸ. ਹਰਨਾਮ ਸਿੰਘ ਅਤੇ ਬੀਬੀ ਪ੍ਰੀਤਮ ਕੌਰ ਦਾ ਪਰਵਾਰ ਬਾਬਾ ਜੀ ਦੇ ਨਿਵਾਸ ਵਿਚ ੧੯੫੩ ਈ: ਤੋਂ ਰਹਿ ਰਿਹਾ ਹੈ। ਬੀਬੀ ਪ੍ਰੀਤਮ ਕੌਰ ੨੦ ਦਸੰਬਰ ੧੯੯੮ ਈ: ਵਿਚ ਸਵਰਗਵਾਸ ਹੋ ਗਏ। ਬੀਬੀ ਪ੍ਰੀਤਮ ਕੌਰ ਅਤੇ ਸ. ਹਰਨਾਮ ਸਿੰਘ ਦੇ ਚਾਰ ਪੁੱਤਰ ਅਤੇ ਇਕ ਪੁੱਤਰੀ ਹੈ। ਪੁੱਤਰੀ ਗੁਰਚਰਨ ਕੌਰ, ਪੁੱਤਰ ਸਵਰਗਵਾਸੀ ਬਲਬੀਰ ਸਿੰਘ ਅਤੇ ਗੁਪਾਲ ਸਿੰਘ ਅਤੇ ਉਨ੍ਹਾਂ ਦੇ ਪਰਵਾਰ ਅਮਰੀਕਾ ਅਤੇ ਕਨੇਡਾ ਦੇ ਵਸਨੀਕ ਬਣ ਗਏ ਸਨ। ਸਵਰਗਵਾਸੀ ਸ. ਜਗੀਰ ਸਿੰਘ ਦੇ ਦੋ ਪੁੱਤਰ ਸ. ਦਲਜੀਤ ਸਿੰਘ ਅਤੇ ਸ. ਹਰਜੀਤ ਸਿੰਘ ਤਰਨਤਾਰਨ ਰਹਿੰਦੇ ਸਨ।

ਚੌਥੇ ਪੁੱਤਰ ਸ. ਚਰਨਜੀਤ ਸਿੰਘ ਮੁਹਾਲੀ ਰਹਿ ਰਹੇ ਹਨ ਅਤੇ ਉਹ ਹੀ ਦੇਸ਼-ਭਗਤ ਸੁੱਚਾ ਸਿੰਘ ਯਾਦਗਾਰ ਸੁਸਾਇਟੀ ਦੇ ਪ੍ਰਧਾਨ ਹਨ ਅਤੇ ਇਮਾਰਤ ਦੀ ਸੇਵਾ ਕਰਵਾ ਰਹੇ ਹਨ। ਸ. ਹਰਨਾਮ ਸਿੰਘ ੨੧ ਨਵੰਬਰ ੧੯੭੫ ਈ: ਵਿਚ ਚੋਹਲਾ ਸਾਹਿਬ ਵਿਚ ਸਵਰਗਵਾਸ ਹੋ ਗਏ।

ਬਾਬਾ ਸੁੱਚਾ ਸਿੰਘ ਜੀ ੧੫ ਸਾਲ ੨੩ ਨੰਬਰ ਰਸਾਲੇ ਵਿਚ ਨੌਕਰੀ ਕਰਨ ਤੋਂ ਬਾਅਦ ੧੯੧੩ ਈ: ਵਿਚ ਰਿਜ਼ਰਵ ਸਵਾਰ ਦੇ ਤੌਰ 'ਤੇ ਪੈਨਸ਼ਨ ਆ ਗਏ। ਪਿੰਡ ਪਹੁੰਚ ਕੇ ਉਨ੍ਹਾਂ ਨੂੰ ਪਤਾ ਲੱਗਾ ਕਿ ਕਨੇਡਾ 'ਤੇ ਅਮਰੀਕਾ ਵਿਚ ਹਿੰਦੋਸਤਾਨੀਆਂ ਨਾਲ ਦੂਸਰੇ ਦਰਜੇ ਦੇ ਸ਼ਹਿਰੀਆਂ ਵਾਲਾ ਵਰਤਾਉ ਕੀਤਾ ਜਾਂਦਾ ਸੀ। ਉੱਥੇ ਰਹਿੰਦੇ ਹਿੰਦੋਸਤਾਨੀਆਂ ਵਿਚ ਜ਼ਿਆਦਾ ਗਿਣਤੀ ਪੰਜਾਬੀਆਂ ਦੀ ਸੀ। ਪ੍ਰਵਾਸੀ ਭਾਰਤੀਆਂ ਨੇ ਹਿੰਦੋਸਤਾਨ ਨੂੰ ਅੰਗਰੇਜ਼ਾਂ ਤੋਂ ਅਜ਼ਾਦ ਕਰਵਾਉਣ ਲਈ ਗ਼ਦਰ ਨਾਂ ਦੀ ਪਾਰਟੀ ਬਣਾਈ ਹੋਈ ਸੀ, ਜੋ ਹਥਿਆਰਬੰਦ ਯੁੱਧ ਕਰ ਕੇ ਦੇਸ਼ ਨੂੰ ਅਜ਼ਾਦ ਕਰਵਾਉਣਾ ਚਾਹੁੰਦੇ ਸੀ। ਬਾਬਾ ਸੁੱਚਾ ਸਿੰਘ ਪਹਿਲਾਂ ਹੀ ਅੰਗਰੇਜ਼ਾਂ ਦੇ ਹਿੰਦੋਸਤਾਨੀਆਂ ਉੱਪਰ ਹੋ ਰਹੇ ਤਸ਼ੱਦਦ ਅਤੇ ਜ਼ੁਲਮ ਤੋਂ ਮਨ ਹੀ ਮਨ ਵਿਚ ਦੁਖੀ ਸਨ, ਇਸ ਲਈ ਉਹ ਵੀ ਗ਼ਦਰ ਪਾਰਟੀ ਦੀ ਵਿਚਾਰਧਾਰਾ ਅਤੇ ਨੀਤੀ ਨਾਲ ਸਹਿਮਤ ਹੋ ਗਏ ਅਤੇ ਅਜ਼ਾਦੀ ਦੀ ਇਸ ਜੰਗ ਵਿਚ ਹਿੱਸਾ ਲੈਣ ਲਈ ਤਿਆਰ ਹੋ ਗਏ। ਇਸ ਦੌਰਾਨ ਕਾਮਾਗਾਟਾ ਮਾਰੂ ਜਹਾਜ਼ ਦੇ ੩੭੬ ਮੁਸਾਫ਼ਿਰਾਂ ਨਾਲ ਜੋ ਬਦਸਲੂਕ ਕਨੇਡਾ ਦੀ ਸਰਕਾਰ ਨੇ ਵੈਨਕੂਵਰ ਬੰਦਰਗਾਹ ਉੱਪਰ ਕੀਤਾ ਅਤੇ ਬਜਬਜ ਘਾਟ ਕਲਕੱਤੇ ਪਹੁੰਚਣ 'ਤੇ ਨਿਹੱਥੇ ਹਿੰਦੋਸਤਾਨੀਆਂ ਉੱਪਰ ਫਾਇਰਿੰਗ ਕਰ ਕੇ ਮੁਸਾਫਿਰਾਂ ਨੂੰ ਮਾਰਨ ਵਾਲੀ ਘਟਨਾ ਨੇ ਉਨ੍ਹਾਂ ਵਿਚ ਅਜ਼ਾਦੀ ਦਾ ਜਜ਼ਬਾ ਹੋਰ ਵੀ ਪੱਕਾ ਕਰ ਦਿੱਤਾ।

ਅਗਸਤ ੧੯੧੪ ਈ: ਵਿਚ ਯੂਰਪ ਵਿਚ ਜਰਮਨਾਂ ਅਤੇ ਅੰਗਰੇਜ਼ਾਂ ਵਿਚਕਾਰ ਲੜਾਈ ਛਿੜ ਗਈ। ਗ਼ਦਰ ਪਾਰਟੀ ਨੇ ਵੀ ਫੈਸਲਾ ਕੀਤਾ ਕਿ ਇਹ ਇਕ ਠੀਕ ਮੌਕਾ ਹੈ ਹਿੰਦੋਸਤਾਨ ਪਹੁੰਚ ਕਿ ਅੰਗਰੇਜ਼ਾਂ ਖ਼ਿਲਾਫ਼ ਅਜ਼ਾਦੀ ਦੀ ਲੜਾਈ ਸ਼ੁਰੂ ਕੀਤੀ ਜਾਵੇ। ਪੰਜ ਅਗਸਤ ੧੯੧੪ ਈ: ਨੂੰ ਗ਼ਦਰ ਪਾਰਟੀ ਨੇ ਲੜਾਈ ਦਾ ਫੁਰਮਾਨ ਜਾਰੀ ਕਰ ਦਿੱਤਾ ਅਤੇ ਵਿਦੇਸ਼ਾਂ ਵਿਚ ਰਹਿਣ ਵਾਲੇ ਪੰਜਾਬੀ ਅਜ਼ਾਦੀ ਘੁਲਾਟੀਆਂ ਨੂੰ ਹਥਿਆਰਾਂ ਸਮੇਤ ਪੰਜਾਬ ਪਹੁੰਚਣ ਲਈ ਕਿਹਾ ਗਿਆ। ਇਸ ਤਰ੍ਹਾਂ ਹਜ਼ਾਰਾਂ ਦੀ ਗਿਣਤੀ ਵਿਚ ਹਿੰਦੋਸਤਾਨੀ ਅਮਰੀਕਾ, ਕਨੇਡਾ, ਹਾਂਗਕਾਂਗ, ਸੰਘਾਈ, ਸਿੰਘਾਪੁਰ ਅਤੇ ਹੋਰ ਏਸ਼ੀਆ ਦੇ ਮੁਲਕਾਂ ਦੇ ਵਿੱਚੋਂ ਹਥਿਆਰਾਂ ਸਮੇਤ ਪੰਜਾਬ ਵੱਲ ਚੱਲ ਪਏ। ਗ਼ਦਰ ਪਾਰਟੀ ਦੀ ਤਜਵੀਜ਼ ਸੀ ਕਿ ਪੰਜਾਬ ਵਿਚ ਫੌਜੀ ਛਾਉਣੀਆਂ ਵਿਚ ਅਜ਼ਾਦੀ ਦਾ ਪ੍ਰਚਾਰ ਕਰ ਕੇ, ਫੌਜੀਆਂ ਨੂੰ ਨਾਲ ਮਿਲਾ ਕੇ ਉਨ੍ਹਾਂ ਦੀ ਸਹਾਇਤਾ ਨਾਲ ਫੌਜੀ ਅਸਲੇਖਾਨੇ ਅਤੇ ਸਰਕਾਰੀ ਖਜ਼ਾਨਿਆਂ ਨੂੰ ਲੁੱਟ ਕੇ ਉਸ ਦੀ ਵਰਤੋਂ ਅੰਗਰੇਜ਼ ਸਰਕਾਰ ਦੇ ਖ਼ਿਲਾਫ਼ ਕੀਤੀ ਜਾਵੇ। ਯੂਰਪ ਵਿਚ ਪਹਿਲਾ ਵਿਸ਼ਵ-ਯੁੱਧ ਛਿੜਨ ਕਾਰਨ ਅਗਸਤ ੧੯੧੪ ਈ: ਵਿਚ

ਬਾਬਾ ਸੁੱਚਾ ਸਿੰਘ ਹੋਰਾਂ ਨੂੰ ੨੩ ਨੰਬਰ ਰਸਾਲੇ ( ਕੈਵਲਰੀ) ਵਿਚ ਨੌਕਰੀ ਵਾਸਤੇ ਬੁਲਾ ਲਿਆ ਗਿਆ, ਕਿਉਂਕਿ ਇਸ ਰਸਾਲੇ ਵਿਚ ਕੁਝ ਡ੍ਰਾਫਟ ਫਰਾਂਸ ਜਾਣ ਲਈ ਤਿਆਰ ਕੀਤੇ ਸਨ। ਅਕਤੂਬਰ ਦੇ ਆਖਰੀ ਦਿਨਾਂ ਵਿਚ ਬਾਬਾ ਸੁੱਚਾ ਸਿੰਘ ਜੋ ਟਰੁਪ ਨੰ: ੭ ਵਿਚ ਤਾਇਨਾਤ ਸਨ, ਕੁਝ ਦਿਨਾਂ ਦੀ ਛੁੱਟੀ ਤੇ ਆਪਣੇ ਘਰ ਚੌਹਲਾ ਸਾਹਿਬ ਆਏ ਅਤੇ ਗ਼ਦਰ ਪਾਰਟੀ ਦੇ ਮੈਂਬਰਾਂ ਨਾਲ ਸੰਪਰਕ ਕੀਤਾ। ਉਨ੍ਹਾਂ ਨੇ ਰਜਮੈਂਟ ਵਿਚ ਵਾਪਸ ਆ ਕੇ ਪ੍ਰਚਾਰ ਸ਼ੁਰੂ ਕੀਤਾ ਕਿ ਅਮਰੀਕਾ ਵਿੱਚੋਂ ਬਹੁਤ ਭਾਰੀ ਗਿਣਤੀ ਵਿਚ ਪੰਜਾਬੀ ਕ੍ਰਾਂਤੀਕਾਰੀ ਆ ਰਹੇ ਹਨ, ਜੋ ਲਾਹੌਰ ਦੇ ਕਿਲ੍ਹੇ 'ਤੇ ਫੌਜੀ ਘੋੜ ਸਵਾਰਾਂ ਦੀ ਮਦਦ ਨਾਲ ਹਮਲਾ ਕਰਨਾ ਚਾਹੁੰਦੇ ਹਨ। ਬਾਬਾ ਸੁੱਚਾ ਸਿੰਘ ਜੀ ਹੋਰ ਫੌਜੀਆਂ ਤੋਂ ਇਲਾਵਾ ਲਾਂਸ ਦਫੇਦਾਰ ਲਛਮਣ ਸਿੰਘ ਨੂੰ ਵੀ ਗ਼ਦਰੀਆਂ ਦੀ ਸਹਾਇਤਾ ਕਰਨ ਲਈ ਰਾਜ਼ੀ ਕਰ ਲਿਆ। ਲਾਂਸ ਦਫੇਦਾਰ ਲਛਮਣ ਸਿੰਘ ਅਤੇ ਬਾਬਾ ਸੁੱਚਾ ਸਿੰਘ ਹੋਰਾਂ ਨੇ ਆਪਣੇ ਟਰੁਪ ਦੇ ਹੇਠ ਲਿਖੇ ਸਵਾਰਾਂ ਦੀ ਮੀਟਿੰਗ ਦਫੇਦਾਰ ਲਛਮਣ ਸਿੰਘ ਦੇ ਕੁਆਟਰ ਵਿਚ ਉਸੇ ਦਿਨ ਤਰਕਾਲਾਂ ਨੂੰ ੭ ਵਜੇ ਬੁਲਾ ਲਈ ਸੀ :-

(੧) ਸ. ਮਹਾਰਾਜ ਸਿੰਘ (੨) ਸ. ਇੰਦਰ ਸਿੰਘ (੩) ਸ.ਸਰੈਣ ਸਿੰਘ (੪) ਸ. ਕੇਸਰ ਸਿੰਘ (੫) ਸ. ਸੁੱਚਾ ਸਿੰਘ

ਸਭ ਤੋਂ ਪਹਿਲਾਂ ਬਾਬਾ ਸੁੱਚਾ ਸਿੰਘ ਨੇ ਇਸ ਮੀਟਿੰਗ ਨੂੰ ਸੰਬੋਧਿਤ ਕਰਦਿਆਂ ਹੋਇਆਂ ਦੱਸਿਆ ਕਿ ਅਮਰੀਕਾ ਚੋਂ ਵਾਪਸ ਆ ਰਹੇ ਹਥਿਆਰਬੰਦ ਪ੍ਰਵਾਸੀ ਭਾਰਤੀ ਅੰਗਰੇਜ਼ ਸਰਕਾਰ ਦੇ ਖ਼ਿਲਾਫ਼ ਇਨਕਲਾਬ ਲਿਆਉਣਾ ਚਾਹੁੰਦੇ ਹਨ ਅਤੇ ਉਨ੍ਹਾਂ ਪਾਸ ਬੰਦੂਕਾਂ, ਪਿਸਤੌਲ ਅਤੇ ਬੰਬ ਹਨ। ਉਹ ਬੰਬ ਬਣਾਉਣਾ ਵੀ ਜਾਣਦੇ ਹਨ। ਲਾਹੌਰ ਕਿਲ੍ਹੇ ਉੱਪਰ ਹਮਲਾ ਕਰ ਕੇ ਕਿਲ੍ਹੇ 'ਤੇ ਕਬਜ਼ਾ ਕਰਨ ਦੇ ਮਕਸਦ ਨਾਲ ੧੫ ਨਵੰਬਰ ਨੂੰ ਲਾਹੌਰ ਲਾਗੇ ਦੀ ਰੱਖ (ਚਰਾਂਦ) ਵਿਚ ਇਕੱਠੇ ਹੋਣਗੇ, ਪਰੰਤੂ ਇਸ ਤੋਂ ਪਹਿਲਾਂ ਉਹ ਪਲਟਨ ਦੇ ਘੋੜ ਸਵਾਰਾਂ ਦੀ ਹਮਦਰਦੀ ਹਾਸਲ ਕਰਨਾ ਚਾਹੁੰਦੇ ਹਨ ਤਾਂ ਕਿ ਪਲਟਨ ਵਿੱਚੋਂ ਉਨ੍ਹਾਂ ਨੂੰ ਹਥਿਆਰਾਂ ਅਤੇ ਘੋੜ ਸਵਾਰਾਂ ਦੀ ਮਦਦ ਮਿਲ ਸਕੇ। ਸਲਾਹ-ਮਸ਼ਵਰਾ ਕਰਨ ਤੋਂ ਬਾਅਦ ਲਾਂਸ ਦਫੇਦਾਰ ਸ. ਲਛਮਣ ਸਿੰਘ ਨੇ ਕਿਹਾ ਕਿ ਇਹ ਇਕ ਨਾਜ਼ੁਕ ਮਾਮਲਾ ਹੈ ਅਤੇ ਉਹ ਇੱਕ ਨੰ: ਟਰੁਪ ਦੇ ਲਾਂਸ ਦਫੇਦਾਰ ਸ. ਗੰਡਾ ਸਿੰਘ ਨਾਲ ਵੀ ਇਸ ਬਾਰੇ ਸਲਾਹ ਕਰਨਗੇ ਤਾਂ ਅੱਗੇ ਦਾ ਫੈਸਲਾ ਲਿਆ ਜਾਵੇਗਾ।

ਇਸ ਤੋਂ ਦੋ ਦਿਨ ਬਾਅਦ ਲਾਂਸ ਦਫੇਦਾਰ ਸ. ਲਛਮਣ ਸਿੰਘ ਨੇ ਦੁਪਹਿਰ ਦੇ ਢਾਈ ਵਜੇ ਛਾਉਣੀ ਦੇ ਕਬਰਸਤਾਨ ਵਿਚ ਮੀਟਿੰਗ ਬੁਲਾਈ ਜਿਸ ਵਿਚ ਹੇਠ ਲਿਖੇ ਫੌਜੀਆਂ ਨੇ ਹਿੱਸਾ ਲਿਆ :-

ਲਾਂਸ ਦਫੇਦਾਰ ਸ. ਲਛਮਣ ਸਿੰਘ, ਟਰੁਪ-੭, ਸਵਾਰ ਸ. ਲਛਮਣ ਸਿੰਘ, ਟਰੁਪ-੭, ਸਵਾਰ ਸ. ਸੁਰੈਣ ਸਿੰਘ ,ਟਰੁਪ ੭, ਸਵਾਰ ਸ. ਸੁੱਚਾ ਸਿੰਘ, ਟਰੁਪ-੭ , ਲਾਂਸ ਦਫੇਦਾਰ ਸ.ਗੰਡਾ ਸਿੰਘ ਟਰੁਪ-੧, ਲਾਂਸ ਦਫੇਦਾਰ ਸ. ਨੰਦ ਸਿੰਘ, ਟਰੁਪ-

੧।

ਬਾਬਾ ਸੁੱਚਾ ਸਿੰਘ ਨੇ ਫਿਰ ਇਸ ਮੀਟਿੰਗ ਨੂੰ ਸੰਬੋਧਨ ਕੀਤਾ ਅਤੇ ਗ਼ਦਰ ਪਾਰਟੀ ਦੀਆਂ ਤਜਵੀਜ਼ਾਂ ਬਾਰੇ ਪਹਿਲੇ ਵਾਲੀਆਂ ਗੱਲਾਂ ਇਸ ਮੀਟਿੰਗ ਵਿਚ ਹਾਜ਼ਰ ਹੋਏ ਫੌਜੀਆਂ ਨੂੰ ਵਿਸਥਾਰ ਨਾਲ ਬਿਆਨ ਕੀਤੀਆਂ ਗਈਆਂ ਅਤੇ ਕਿਹਾ ਗਿਆ ਕਿ ਗ਼ਦਰ ਪਾਰਟੀ ਵਾਲੇ ਲਾਹੌਰ ਕਿਲ੍ਹੇ ਉੱਪਰ ਹਮਲਾ ਕਰਨ ਲਈ ਲਾਹੌਰ ਕਿਲ੍ਹੇ ਦੇ ਅੰਦਰ ਦਾ ਜੌਗਰਾਫੀਆ ਵੀ ਜਾਣਨਾ ਚਾਹੁੰਦੇ ਹਨ। ਇਸ ਉੱਪਰ ਲਾਂਸ ਦਫੇਦਾਰ ਸ. ਲਛਮਣ ਸਿੰਘ ਨੇ ਕਿਹਾ ਕਿ ਵਕਤ ਆਉਣ ਉੱਪਰ ਉਹ ਕਿਲ੍ਹੇ ਦੀ ਸਾਰੀ ਜਾਣਕਾਰੀ ਗ਼ਦਰ ਪਾਰਟੀ ਦੇ ਜ਼ਿੰਮੇਵਾਰ ਮੈਂਬਰਾਂ ਨੂੰ ਦੇ ਦੇਣਗੇ। ਇਹ ਵੀ ਫੈਸਲਾ ਹੋਇਆ ਕਿ ਕ੍ਰਾਂਤੀਕਾਰੀਆਂ ਨਾਲ ਨਜ਼ਦੀਕੀ ਸਬੰਧ ਬਣਾਏ ਜਾਣ। ਲਾਂਸ ਦਫੇਦਾਰ ਸ. ਗੰਡਾ ਸਿੰਘ, ਜੋ ਕੁਝ ਦਿਨਾਂ ਦੀ ਛੁੱਟੀ ਜਾ ਰਿਹਾ ਸੀ, ਨੂੰ ਕਿਹਾ ਗਿਆ ਕਿ ਉਹ ਅਮਰੀਕਾ ਤੋਂ ਵਾਪਸ ਆਏ, ਸ. ਸੁੰਦਰ ਸਿੰਘ ਚੋਹਲਾ ਸਾਹਿਬ ਨਾਲ ਮਿਲਾਪ ਕਰ ਕੇ ੨੩ ਨੰ: ਪਲਟਨ ਅਤੇ ਗ਼ਦਰ ਪਾਰਟੀ ਵਿਚ ਮਿਲਾਪ ਦੇ ਸਾਧਨ ਪੈਦਾ ਕਰੇ।

ਕੁਝ ਦਿਨਾਂ ਬਾਅਦ ਸ. ਗੰਡਾ ਸਿੰਘ ਛੁੱਟੀ ਤੋਂ ਵਾਪਸ ਆਇਆ ਅਤੇ ਇੱਕ ਵਜੇ ਦੁਪਹਿਰ ਨੂੰ ਦੂਜੀ ਖ਼ੁਫੀਆ ਮੀਟਿੰਗ ਕਬਰਸਤਾਨ ਵਿਚ ਕੀਤੀ ਗਈ, ਜਿਸ ਵਿਚ ਹੇਠ ਲਿਖੇ ਫੌਜੀਆਂ ਨੇ ਹਿੱਸਾ ਲਿਆ :-

(੧) ਲਾਂਸ ਦਫੇਦਾਰ ਸ. ਲਛਮਣ ਸਿੰਘ (੨) ਸਵਾਰ ਸ. ਸੁੱਚਾ ਸਿੰਘ (੩) ਸਵਾਰ ਸ. ਇੰਦਰ ਸਿੰਘ (੪) ਸਵਾਰ ਸ. ਲਛਮਣ ਸਿੰਘ (੫) ਸਵਾਰ ਸ. ਮਹਾਰਾਜ ਸਿੰਘ (੬) ਸਵਾਰ ਸ. ਸੁਰੈਣ ਸਿੰਘ (੭) ਸਵਾਰ ਸ. ਕੇਸਰ ਸਿੰਘ।

ਇਸ ਵਿਚ ਲਾਂਸ ਦਫੇਦਾਰ ਸ. ਲਛਮਣ ਸਿੰਘ ਨੇ ਦੱਸਿਆ ਕਿ ਸ. ਗੰਡਾ ਸਿੰਘ ਛੁੱਟੀ ਤੋਂ ਵਾਪਸ ਆ ਗਿਆ ਹੈ ਅਤੇ ਗ਼ਦਰ ਪਾਰਟੀ ਤੋਂ ਜਾਣਕਾਰੀ ਲਿਆਇਆ ਹੈ ਕਿ ਉਨ੍ਹਾਂ ਦਾ ਇਕ ਨੁਮਾਇੰਦਾ ਜਲਦੀ ਹੀ ਇਸ ਪਲਟਨ ਵਿਚ ਆਵੇਗਾ ਅਤੇ ਹੋਣ ਵਾਲੇ ਗ਼ਦਰ ਦੀ ਪੂਰੀ ਜਾਣਕਾਰੀ ਦੇਵੇਗਾ। ਇਸ ਤੋਂ ਬਾਅਦ ਸਵਾਰ ਸ. ਸੁੱਚਾ ਸਿੰਘ ਛੁੱਟੀ ਗਿਆ ਤੇ ਗ਼ਦਰ ਪਾਰਟੀ ਤੋਂ ਜਾਣਕਾਰੀ ਲੈ ਕੇ ਆਇਆ ਕਿ ਬਗਾਵਤ ਦੀ ਤਾਰੀਖ ੧੫ ਨਵੰਬਰ ਦੀ ਬਜਾਏ ੧੭ ਨਵੰਬਰ ਬਦਲੀ ਕੀਤੀ ਗਈ ਹੈ। ਉਹ ਆਪਣੇ ਨਾਲ ਗ਼ਦਰ ਪਾਰਟੀ ਦੇ ਨੁਮਾਇੰਦੇ ਸ. ਪ੍ਰੇਮ ਸਿੰਘ,ਪਿੰਡ ਸੁਰਸਿੰਘ ਵਾਲੇ ਨੂੰ ਲੈ ਆਇਆ। ਦਫੇਦਾਰ ਸ. ਲਛਮਣ ਸਿੰਘ ਦੇ ਕੁਆਟਰ ਵਿਚ ਮੀਟਿੰਗ ਬੁਲਾਈ ਗਈ। ਜਿਸ ਵਿਚ ਲਾਂਸ ਦਫੇਦਾਰ ਗੰਡਾ ਸਿੰਘ, ਲਾਂਸ ਦਫੇਦਾਰ ਸ. ਲਛਮਣ ਸਿੰਘ, ਲਾਂਸ ਨਾਇਕ ਸ. ਬੂਟਾ ਸਿੰਘ, ਸ. ਸੁੱਚਾ ਸਿੰਘ, ਸਵਾਰ ਸ. ਮਹਾਰਾਜ ਸਿੰਘ, ਸਵਾਰ ਸ. ਕੇਸਰ ਸਿੰਘ, ਸਵਾਰ ਸ.ਸੁਰੈਣ ਸਿੰਘ, ਸ. ਵਧਾਵਾ ਸਿੰਘ ਸ਼ਾਮਲ ਹੋਏ। ਸ. ਪ੍ਰੇਮ ਸਿੰਘ ਦੀ ਜਾਣ-ਪਛਾਣ ਮੀਟਿੰਗ ਵਿਚ ਹਾਜ਼ਰ ਫੌਜੀਆਂ ਨਾਲ ਕਰਾਈ ਗਈ। ਸ. ਪ੍ਰੇਮ ਸਿੰਘ ਨੇ ਗ਼ਦਰ ਪਾਰਟੀ ਦੇ ਹਮਲੇ ਦੀਆਂ ਤਜਵੀਜ਼ਾਂ ਬਾਰੇ ਜਾਣਕਾਰੀ ਦਿੱਤੀ ਅਤੇ ਮੀਟਿੰਗ

ਵਿਚ ਹਾਜ਼ਰ ਫੌਜੀਆਂ ਕੋਲੋਂ ਲੜਾਈ ਵਿਚ ਸ਼ਾਮਲ ਹੋਣ ਦੀ ਮੰਗ ਕੀਤੀ, ਜਿਸ ਨਾਲ ਸਾਰੇ ਮੈਂਬਰ ਸਹਿਮਤ ਸਨ।੧੩ ਨਵੰਬਰ ਦੇ ਕਰੀਬ, ਲਾਂਸ ਦਫੇਦਾਰ ਸ. ਗੰਡਾ ਸਿੰਘ ਨੇ ਟਰੁਪ ਨੰ: ੧ ਦੇ ਨਾਲਬੰਦ, ਅਬਦੁਲਾ ਅਤੇ ਸਵਾਰ ਸ. ਬੁੱਧ ਸਿੰਘ ਨੂੰ ਵੀ ਸ. ਪ੍ਰੇਮ ਸਿੰਘ ਦੀ ਪਲਟਨ ਵਿਚ ਆਉਣ ਬਾਰੇ ਦੱਸਿਆ ਅਤੇ ਗ਼ਦਰ ਲਈ ਸਹਿਮਤ ਕਰ ਲਿਆ। ਕੁਝ ਦਿਨਾਂ ਬਾਅਦ ਸ. ਪ੍ਰੇਮ ਸਿੰਘ ਇਕ ਹੋਰ ਆਦਮੀ ਨੂੰ ਨਾਲ ਲੈ ਕੇ ਲਾਂਸ ਨਾਇਕ ਦਫੇਦਾਰ ਸ. ਗੰਡਾ ਸਿੰਘ ਨੂੰ ਮਿਲਿਆ ਅਤੇ ਦੱਸਿਆ ਕਿ ਬਗ਼ਾਵਤ ਦੀ ਤਾਰੀਖ ੨੩ ਅਤੇ ੨੪ ਨਵੰਬਰ ਤੈਅ ਹੋਈ ਹੈ ਅਤੇ ੨੪ ਨਵੰਬਰ ਨੂੰ ਫ਼ਿਰੋਜਪੁਰ ਉੱਪਰ ਹਮਲਾ ਕੀਤਾ ਜਾਵੇਗਾ। ਉਸ ਨੇ ਪਲਟਨ ਦੇ ਜ਼ਿਆਦਾ ਤੋਂ ਜ਼ਿਆਦਾ ਸਵਾਰਾਂ ਨੂੰ ਉਸ ਨਾਲ ਭੇਜਣ ਦੀ ਮੰਗ ਕੀਤੀ। ਸ. ਪ੍ਰੇਮ ਸਿੰਘ ਨੇ ਦੱਸਿਆ ਕਿ ਉਸ ਰਾਤ ਨੂੰ ਹੀ ਕ੍ਰਾਂਤੀਕਾਰੀ ਤਰਨਤਾਰਨ ਨੇੜੇ ਗੁਰਦੁਆਰਾ ਸ੍ਰੀ ਝਾੜ ਸਾਹਿਬ ਵਿਚ ਇਕੱਠੇ ਹੋ ਰਹੇ ਹਨ ਜਿਨ੍ਹਾਂ ਵਿਚ ਕੁਝ ਰੇਲ ਗੱਡੀ ਰਾਹੀਂ ਲਾਹੌਰ ਆਉਣਗੇ ਅਤੇ ਕੁਝ ਤਰਨਤਾਰਨ ਜਾਣਗੇ। ਉਸ ਨੇ ਦਫੇਦਾਰ ਸ. ਲਛਮਣ ਸਿੰਘ ਨੂੰ ਕਿਹਾ ਕਿ ਉਹ ਲਾਹੌਰ ਵਾਲੀ ਪਾਰਟੀ ਨੂੰ ਲਾਹੌਰ ਰੇਲਵੇ ਸਟੇਸ਼ਨ ਉੱਪਰ ਮਿਲਣ ਅਤੇ ਉਹ ਆਪ ਤਰਨਤਾਰਨ ਵਾਲੀ ਪਾਰਟੀ ਨਾਲ ਜਾ ਰਿਹਾ ਹੈ। ਸ. ਪ੍ਰੇਮ ਸਿੰਘ ਨੇ ਇੱਕ ਕ੍ਰਿਪਾਨ ਦੀ ਮੰਗ ਕੀਤੀ, ਜੋ ਦਫੇਦਾਰ ਸ. ਲਛਮਣ ਸਿੰਘ ਸਵਾਰ ਸ. ਮਹਾਰਾਜ ਸਿੰਘ ਨੂੰ ਕਹਿ ਕੇ ਮੰਗਵਾ ਦਿੱਤੀ। ਮੀਟਿੰਗ ਤੋਂ ਬਾਅਦ ਸ. ਪ੍ਰੇਮ ਸਿੰਘ ਗੁਰਦੁਆਰਾ ਸ੍ਰੀ ਝਾੜ ਸਾਹਿਬ ਚਲਾ ਗਿਆ। ਸ. ਲਛਮਣ ਸਿੰਘ ਅਤੇ ਸ. ਸੁੱਚਾ ਸਿੰਘ ਗ਼ਦਰੀਆਂ ਨੂੰ ਲੈਣ ਲਈ ਲਾਹੌਰ ਰੇਲਵੇ ਸਟੇਸ਼ਨ ਤੇ ਪਹੁੰਚੇ, ਪਰ ਗ਼ਦਰ ਪਾਰਟੀ ਦਾ ਕੋਈ ਵੀ ਮੈਂਬਰ ਉੱਥੇ ਨਹੀਂ ਮਿਲਿਆ। ਲਾਂਸ ਦਫੇਦਾਰ ਸ. ਲਛਮਣ ਸਿੰਘ ਉਸੇ ਦਿਨ ੭ ਵਜੇ ਤਰਕਾਲਾਂ ਨੂੰ ਮੀਆਂ ਮੀਰ ਛਾਉਣੀ ਦੇ ਰਾਈਫ਼ਲ ਰੇਂਜ (ਚਾਂਦਮਾਰੀ ਮੈਦਾਨ) ਵਿਚ ਮੀਟਿੰਗ ਬੁਲਾਈ ਜਿਸ ਵਿਚ ਲਾਂਸ ਦਫੇਦਾਰ ਸ. ਵਧਾਵਾ ਸਿੰਘ, ਲਾਂਸ ਦਫੇਦਾਰ ਸ. ਗੰਡਾ ਸਿੰਘ, ਲਾਂਸ ਦਫੇਦਾਰ ਸ. ਨੰਦ ਸਿੰਘ ਅਤੇ ਸਵਾਰ ਸ. ਸੁੱਚਾ ਸਿੰਘ ਤੋਂ ਇਲਾਵਾ ੭ ਹੋਰ ਸਵਾਰ ਸ਼ਾਮਲ ਹੋਏ। ਇਸ ਵਿਚ ਫੈਸਲਾ ਹੋਇਆ ਕਿ ਪਲਟਨ ਦੇ ਫੌਜੀ ਕ੍ਰਾਂਤੀਕਾਰੀਆਂ ਨਾਲ ਉਸ ਵਕਤ ਮਿਲ ਜਾਣਗੇ ਜਦੋਂ ਕ੍ਰਾਂਤੀਕਾਰੀ ਪਲਟਨ ਵਿਚ ਪਹੁੰਚ ਜਾਣਗੇ। ਮੀਟਿੰਗ ਦੇ ਆਖਿਰ ਵਿਚ ਸਵਾਰ ਸ. ਸੁੱਚਾ ਸਿੰਘ ਅਤੇ ਸਵਾਰ ਸ. ਸੁਰੈਣ ਸਿੰਘ ਨੂੰ ਛੁੱਟੀ ਜਾ ਕੇ ਗ਼ਦਰੀਆਂ ਦੀ ਠੀਕ-ਠਾਕ ਤਜਵੀਜ਼ ਦਾ ਪਤਾ ਕਰਨ ਲਈ ਕਿਹਾ ਗਿਆ। ਸਵਾਰ ਸ. ਸੁੱਚਾ ਸਿੰਘ ਛੁੱਟੀ ਜਾ ਕੇ ਭਾਈ ਵਸਾਖਾ ਸਿੰਘ ਦਦੇਹਰ ਅਤੇ ਸ. ਸੁੰਦਰ ਸਿੰਘ ਚੋਹਲਾ ਸਾਹਿਬ ਨੂੰ ਸ. ਮੋਹਨ ਸਿੰਘ ਦੀ ਹਵੇਲੀ ਵਿਚ ਮਿਲੇ ਅਤੇ ਉਨ੍ਹਾਂ ਤੋਂ ਗ਼ਦਰ ਦੀ ਤਜਵੀਜ਼ ਦੀ ਜਾਣਕਾਰੀ ਲਈ।ਸ. ਵਸਾਖਾ ਸਿੰਘ ਹੋਰਾਂ ਨੇ ਦੱਸਿਆ ਕਿ ਗ਼ਦਰ ਦੀ ਤਾਰੀਖ ਹੁਣ ੨੭ ਨਵੰਬਰ ੧੯੧੪ ਈ: ਨੂੰ ਨਿਯਤ ਹੋਈ ਹੈ।

ਚਲਦਾ... ■

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

*ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ॥*
*ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥* *(ਪੰਨਾ ੧੩੬੨)*

ਸ਼ਬਦਾਰਥ ਸ਼੍ਰੋਮਣੀ ਕਮੇਟੀ ਪੰਨਾ ੧੩੬੨

ਲਜਿਆਵਾਨ ਹੁੰਦੇ ਹਨ, ਸ਼ਰਮ ਝੱਲਣੀ ਪੈਂਦੀ ਹੈ।

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ ੨੭੬੨

ਜੋ ਪਰਇਸਤ੍ਰੀਓਂ ਕੋ ਰਾਵਣੇ ਜਾਤੇ ਹੈਂ ਸੋਈ ਤੋ ਪ੍ਰਲੋਕ ਮੇਂ ਲਜਾਵਾਨ ਹੋਤੇ ਹੈਂ ਵਾ ਸੋਈ ਨਰਕੋਂ ਮੈ ਤਲੀਤੇ ਹੈਂ ਭਾਵ ਨਰਕੋਂ ਕੀ ਸਾਸਨਾ ਪਾਵਤੇ ਹੈਂ। ਯਥਾ – ਪੋਤਾਲੋ ਪਤਿ ਊਤਰੈ ਪਰਤ੍ਰਿਅ ਰਤਾ ਮਾਸ॥ ਥੰਮਾ ਨਾਲ ਲਗਾਈਅਹਿ ਕੋਇ ਨ ਆਵੈ ਪਾਸ॥

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦਸਵੀਂ, ਪੰਨਾ ੧੫੭

ਜਿਹੜੇ ਪੁਰਸ਼ ਵਾਹਿਗੁਰੂ ਦਾ ਚਿੰਤਨ ਕਰਨਾ ਭੁਲਾ ਕੇ ਪਰ ਤ੍ਰਿਅ= ਪਰਾਈਆਂ ਔਰਤਾਂ ਨਾਲ ਜਾ ਕੇ ਵਿਸ਼ੇ ਭੋਗ ਰਾਵਣਿ = ਭੋਗਣਾ ਕਰਦੇ ਹਨ।

ਅਥਵਾ – ਜੋ ਇਸਤ੍ਰੀਆਂ ਪਰ ਪੁਰਸ਼ਾਂ ਨਾਲ ਵਿਸ਼ੇ ਕਰਨ ਜਾਂਦੀਆਂ ਹਨ ਸੇਈ= ਉਹ ਤਾਂ ਲੋਕ ਪ੍ਰਲੋਕ ਵਿਚ ਬਹੁਤ ਹੀ ਲਾਜੀਅਹਿ= ਲਜਿਆਵਾਨ ਹੁੰਦੀਆਂ ਹਨ।

ਅਥਵਾ- ਪਰਾਈ ਇਸਤਰੀ ਜੋ ਮਾਇਆ ਹੈ ਕਿਉਂਕਿ ਮਾਇਆ ਬ੍ਰਹਮ ਦੀ ਹੈ। ਇਸ ਜੀਵ ਦੀ ਨਹੀਂ, ਪਰ ਇਹ ਜੀਵ ਬਦੋ ਬਦੀ ਆਪਣੀ ਮੰਨੀ ਬੈਠਾ ਹੈ। ਇਸ ਕਰ ਕੇ ਇਹ ਅਰਥ ਕਰਨਾ ਕਿ ਜੋ ਪੁਰਸ਼ ਮਾਇਆ ਰੂਪ ਪਰਾਈ ਇਸਤ੍ਰੀ ਨੂੰ ਭੋਗਣ ਜਾਂਦੇ ਹਨ ਭਾਵ ਮਾਇਆ ਵਿਚ ਆਪਣੀ ਹੰਗਤਾ ਕਰਦੇ ਹਨ ਉਹ ਪੁਰਸ਼ ਵੀ ਤਾਲਾਜੀਅਹਿ= ਤਲੇ ਭਾਵ ਨਰਕਾਂ ਵਿਚ ਜਾਂਦੇ ਹਨ।

ਅਥਵਾ- ਜੋ ਪੁਰਸ਼ ਜਾ ਕੇ ਪਰ ਇਸਤ੍ਰੀਆਂ ਨਾਲ ਵਿਭਚਾਰ ਕਰਦੇ ਹਨ, ਉਹ ਮਨੁੱਖ ਨਰਕਾਂ ਦੇ ਕੜਾਹੇ ਵਿਚ ਪਾ ਕੇ ਤੱਤੇ ਤੇਲ ਵਿਚ ਤਾਲਾਜੀਆਹਿ= ਤਲੇ ਜਾਂਦੇ ਹਨ ਤੇ ਚੌਲਾਂ ਵਾਂਗੂ ਉਬਾਲੇ ਜਾਂਦੇ ਹਨ।

(ਪਾਠ:- ਤਾ ਲਾਜੀਅਹਿ ਠੀਕ ਹੈ)

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਚੌਥੀ ਸੈਂਚੀ, ਡਾ. ਜੋਧ ਸਿੰਘ, ਪੰਨਾ ੧੩੬੨

* ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੯-੯੮੨੫੧

ਪਰਾਈ ਇਸਤ੍ਰੀ ਸੇ ਰਮਣ ਕਰਨੇ ਪਰ ਲੱਜਾ ਸਹਨ ਕਰਨੀ ਪੜਤੀ ਹੈ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪੰਜਵਾਂ, ਪੰਨਾ ੧੯੩੯

(ਜੋ ਵਿਅਕਤੀ) ਪਰਾਈ ਇਸਤਰੀ ਨਾਲ ਸੰਗ ਕਰਨ ਜਾਂਦਾ ਹੈ, ਉਹੀ ਤਾਂ ਸ਼ਰਮਿੰਦਾ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੮, ਪੰਨਾ ੩੭੨੨

ਜੇਹੜੇ ਪਰਾਈਆਂ ਇਸਤ੍ਰੀਆਂ ਨੂੰ ਬੁਰੀ ਵਾਸ਼ਨਾ ਕਰਕੇ ਮਿਲਣ ਜਾਂਦੇ ਹਨ ਓਹ ਪਰਮਾਤਮਾ ਪਾਸ ਜਾ ਕੇ ਲੱਜਿਆ ਵਾਲੇ ਹੁੰਦੇ ਹਨ।

ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਟੀਕਾਕਾਰ ਗਿ. ਮਨੀ ਸਿੰਘ, ਭਾਗ ੮, ਪੰਨਾ ੪੪੧

ਪ੍ਰ:- ਸ੍ਰੀ ਜੀਓ! ਜੋ ਲੋਕ ਪਰ-ਇਸਤਰੀ ਗਾਮੀ ਹਨ, ਉਨ੍ਹਾਂ ਨੂੰ ਕੀ ਸਜਾ ਮਿਲਦੀ ਹੈ?

ਉ:- ਹੇ ਭਾਈਓ! ਜਿਹੜੇ ਲੋਕ ਪਰਾਈ ਇਸਤਰੀ ਭੋਗਣ ਜਾਂਦੇ ਹਨ, (ਉਹ ਪ੍ਰਭੂ ਦੀ ਹਜ਼ੂਰੀ ਵਿਚ) ਜ਼ਰੂਰ ਹੀ ਸ਼ਰਮਸਾਰ ਹੁੰਦੇ ਹਨ, ਲੱਜਿਆਵਾਨ ਹੁੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫੈਸਰ ਸਾਹਿਬ ਸਿੰਘ ਜੀ, ਪੋਥੀ ਦਸਵੀਂ ਪੰਨਾ ੭੮

ਹੇ ਭਾਈ! ਜਿਹੜੇ ਮਨੁੱਖ ਪਰਾਈ ਇਸਤ੍ਰੀ ਭੋਗਣ ਜਾਂਦੇ ਹਨ, ਉਹ (ਪ੍ਰਭੂ ਦੀ ਹਜ਼ੂਰੀ ਵਿਚ) ਜ਼ਰੂਰ ਸ਼ਰਮਸਾਰ ਹੁੰਦੇ ਹਨ ।

ਭਗਤ ਬਾਣੀ ਸਟੀਕ, ਪੰਡਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ) ਪੰਨਾ ੩੫੧

(ਜੋ ਪੁਰਸ਼) ਪਰ ਇਸਤ੍ਰੀ ਭੋਗਣ ਜਾਂਦੇ ਹਨ, ਓਹੀ (ਨਰਕਾਂ ਵਿਚ) ਤਲੇ ਜਾਂਦੇ ਹਨ।

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਤ ਸ਼ਾਮ ਸਿੰਘ ਜੀ, ਪੰਨਾ ੭੧੪

ਐਸੇ ਹਰਿ ਕੋ ਛੋਡਕੇ ਪਰਿ ਇਸਤ੍ਰੀਆਂ ਨੂ ਰਾਵਣੇ ਜਾਤੇ ਹੈਂ ਸੋਈ ਪੁਰਖ ਤਾਂ ਤਿਸ ਹਰਿ ਪਾਸੋਂ ਲਜਤ ਹੋਤੇਂ ਹੈਂ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਤੇਰਵਾਂ, ਪੰਨਾ ੩੪੯

(ਜਿਹੜੇ ਮਨੁੱਖ) ਪਰਾਈ ਇਸਤਰੀ ਭੋਗਣ ਜਾਂਦੇ ਹਨ ਉਹੀ (ਲੋਕ ਪਰਲੋਕ ਵਿਚ) ਲੱਜਿਆਵਾਨ (ਸ਼ਰਮਿੰਦੇ) ਹੁੰਦੇ ਹਨ।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੮ ਪੰਨਾ ੪੪੯੫

ਜੋ ਹੋਰਨਾਂ ਪੁਰਸ਼ਾਂ ਦੀਆਂ ਇਸਤਰੀਆਂ ਨੂੰ ਮਾਨਣ ਜਾਂਦੇ ਹਨ ਕੇਵਲ ਉਹ ਹੀ ਸ਼ਰਮ ਉਠਾਉਣਗੇ।

ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ, ਭਾਈ ਸਾਹਿਬ ਭਾਈ ਰਣਧੀਰ ਸਿੰਘ ਪੰਨਾ ੨੯੮

ਪਰ ਤਿਰਿਆ ਗਾਮੀ ਪੁਰਸ਼ (ਪਤਿਤ ਗਰਦਾਨੇ) ਤਲਾਂਜਲੀ ਦਿੱਤੇ ਜਾਂਦੇ ਹਨ (ਬਾਈਕਾਟ ਕੀਤੇ ਜਾਂਦੇ ਹਨ), ਗੁਰਮਤਿ ਦਾ ਅਹਿਮ ਅਸੂਲ ਹੈ। ਪਰਤਿਰਿਆ ਗਾਮੀ ਪੁਰਸ਼ ਪੰਥ ਵਿੱਚੋਂ ਛੇਕੇ ਜਾਂਦੇ ਹਨ। 'ਤਾਲਾਜੀਅਹਿ'-ਤਲਾਂਜਲੀ ਦਿੱਤੇ ਜਾਂਦੇ ਹਨ, ਛੇਕੇ ਜਾਂਦੇ ਹਨ। ਕਈ ਗਿਆਨੀ ਇਸ ਜੁੜਤ ਪਦ 'ਤਾਲਾਜੀਅਜਿ' ਨੂੰ ਨਿਖੇੜ ਕੇ 'ਤਾ ਲਾਜੀਅਹਿ' ਪਾਠ ਨਿਖੇੜਵਾਂ ਕਰਦੇ ਹਨ ਅਤੇ ਅਰਥ ਕਰਦੇ ਹਨ ਕਿ ਪਰ ਤਿਰਿਆ ਰਾਵਣ ਜਾਹਿ ਤਾਂ ਓਹ ਲੱਜਿਆਵਾਨ ਹੁੰਦੇ ਹਨ। ਇਹ ਢਕੌਂਸਲਾ ਹੈ, 'ਤਾਲਾਜੀਅਹਿ' 'ਕਰਮਨੀ ਵਾਚ' ਕਿਰਿਆ ਵਾਚਕ ਪਦ ਹੈ, ਤਲਾਂਜਲੀ ਦਿੱਤੇ ਜਾਂਦੇ ਹਨ। ਪੰਥ ਵੱਲੋਂ ਛੇਕੇ ਜਾਂਦੇ ਹਨ। ਐਸੇ ਅਰਥ ਕਰਨ ਵਾਲੇ ਛੇਕੇ ਜਾਣ ਦੀ ਥਾਂ ਏਤਨੀ ਤਨਖਾਹ ਹੀ ਕਾਫੀ ਸਮਝਦੇ ਹਨ ਕਿ ਲੱਜਿਆਵੰਤ ਅੰਤਰਿ ਆਤਮੇ ਹੋਣ। ਸਾਫ਼ ਅਰਥ ਹੈ ਕਿ ਤਲਾਕੇ ਜਾਂਦੇ ਹਨ ਪਰਤਿਰਿਆ ਗਾਮੀ।

ਵਿਸ਼ੇਸ਼ ਨੋਟ:- ਉਪ੍ਰੋਕਤ ਪੰਕਤੀ ਵਿਚ ਆਇਆ ਸ਼ਬਦ 'ਤਾ ਲਾਜੀਅਹਿ' ਤੇ 'ਤਾਲਾਜੀਅਹਿ' ਦੋ ਰੂਪਾਂ ਵਿਚ ਪਦ ਛੇਦ ਕਰਕੇ ਅਰਥ ਕੀਤੇ ਜਾਂਦੇ ਹਨ। ਡਾ. ਜੋਧ ਸਿੰਘ, ਡਾ. ਰਤਨ ਸਿੰਘ ਜੱਗੀ, ਪ੍ਰੋ. ਸਾਹਿਬ ਸਿੰਘ ਜੀ, ਗਿ. ਬਿਸ਼ਨ ਸਿੰਘ ਜੀ, ਗਿ. ਹਰਿਬੰਸ ਸਿੰਘ ਜੀ ਅਤੇ ਡਾ. ਮਨਮੋਹਨ ਸਿੰਘ ਜੀ ਆਦਿ ਵਿਦਵਾਨਾਂ ਨੇ 'ਲਾਜੀਅਹਿ' ਭਾਵ ਵਰਤਮਾਨ ਕਾਲ ਬਹੁ ਵਚਨ ਕ੍ਰਿਆ ਦੇ ਰੂਪ ਵਿਚ ਲੱਜਿਆਵਾਨ (ਸ਼ਰਮਿੰਦੇ) ਹੁੰਦੇ ਹਨ । ਫਰੀਦਕੋਟ ਵਾਲੇ ਟੀਕੇ ਵਿਚ ਤਲਣ ਦੇ ਰੂਪ ਵਿਚ ਅਰਥ ਕੀਤੇ ਹਨ। ਜਦ ਕਿ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਤਲਾਂਜਲੀ ਭਾਵ ਤਲਾਕੇ ਜਾਂਦੇ ਹਨ ਦੇ ਰੂਪ ਵਿਚ ਅਰਥ ਕੀਤੇ ਹਨ। ਭਾਈ ਸਾਹਿਬ ਨਾਮ ਬਾਣੀ ਦੇ ਰਸੀਏ ਤੇ ਅਤਿ ਸਤਿਕਾਰਯੋਗ ਹਨ। ਫਿਰ ਵੀ ਇਹ ਵਿਚਾਰਯੋਗ ਹੈ ਕਿ ਲੱਜਿਆਵਾਨ ਤੇ ਸ਼ਰਮਿੰਦੇ ਵਾਲੀ ਗੱਲ ਸਹੀ ਢੁਕਦੀ ਜਾਪਦੀ ਹੈ ਕਿਉਂਕਿ ਆਚਰਣ ਹੀਣਤਾ ਸਮਾਜ ਵਿਚ ਬਹੁਤ ਵੱਡੀ ਬੁਰਿਆਈ ਹੈ ਅਤੇ ਸਿੱਖ ਰਹਿਤ ਮਰਯਾਦਾ ਵਿਚ ਇਸ ਨੂੰ ਚਾਰ ਬੱਜਰ ਕੁਰਿਹਤਾਂ ਵਿਚ ਸ਼ੁਮਾਰ ਕੀਤਾ ਗਿਆ ਹੈ। ਪਾਠ 'ਤਾ ਲਾਜੀਅਹਿ' ਸ਼ੁੱਧ ਹੈ।

*ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥*
*ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥* (ਪੰਨਾ ੧੩੭੧)

ਸ਼ਬਦਾਰਥ ਸ਼੍ਰੋਮਣੀ ਕਮੇਟੀ ਪੰਨਾ ੧੩੭੧

(ਸੁਇ ਤਾਲ). ਉਸ ਵੇਲੇ।

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ

ਸ੍ਰੀ ਕਬੀਰ ਜੀ ਕਹਤੇ ਹੈਂ ਜੋ ਕਰਮ ਕਲ੍ਹ ਕੋ ਕਰਨਾ ਹੈ ਸੋ (ਅਬਹਿ) ਆਜ ਹੀ

ਕਰ ਹੇ ਭਾਈ ਜੋ ਆਜ ਕਰਨਾ ਹੈ (ਸੁਇਤਾਲ) ਸੋ ਤਤਕਾਲ ਕਰ॥

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੮, ਪੰਨਾ ੩੭੪੯

ਕਬੀਰ ਕਲ ਕਰਦਾ ਅਜ ਹੀ ਕਰ ਅਤੇ ਜੇ ਅਜ ਕਰਦਾ ਹੈਂ ਤਾਂ ਸੁਇਤਾਲ- ਛੇਤੀ ਹੀ ਕਰ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫੈਸਰ ਸਾਹਿਬ ਸਿੰਘ ਜੀ, ਪੋਥੀ ਦਸਵੀਂ ਪੰਨਾ ੨੨੩

ਹੇ ਕਬੀਰ! (ਪਰਮਾਤਮਾ ਦਾ ਸਿਮਰਨ ਕਰਨ ਵਿਚ ਕਦੇ ਆਲਸ ਨਾਹ ਕਰ) ਭਲਕੇ (ਸਿਮਰਨ ਕਰਾਂਗਾ, ਇਹ ਸਲਾਹ) ਕਰਦਾ ਹੁਣੇ ਹੀ (ਸਿਮਰਨ) ਕਰ (ਭਲਕੇ ਸਿਮਰਨ ਸ਼ੁਰੂ ਕਰਨ ਦੇ ਥਾਂ ਹੁਣੇ ਹੀ ਸ਼ੁਰੂ ਕਰ ਦੇਹ ।

(ਨੋਟ- ਸੁਇਤਾਲ ਪਾਠ ਇਕੱਠਾ ਕੀਤਾ ਹੈ।)

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ ਕ੍ਰਿਤ ਸ਼੍ਰੀ ਮਾਨ ਸੰਤ ਸੰਪੂਰਨ ਸਿੰਘ ਜੀ, ਪੰਨਾ ੪੪੬

ਕਬੀਰ-ਕੱਲ ਕਰਦਾ ਹੁਣੇ ਹੀ ਕਰ ਅਤੇ ਹੁਣਤੇ ਕਰਦਾ ਸੂਈ ਨੱਕੇ ਤਾਰ (ਪੈਣ ਤਕ ਦੇ ਚਿਰ ਅੰਦਰ) ਕਰ।

ਬਾਣੀ ਭਗਤਾਂ ਕੀ ਸਟੀਕ, ਪੰਡਤ ਤਾਰਾ ਸਿੰਘ ਨਰੋਤਮ, ਪੰਨਾ ੪੩੬

ਜੇਕਰ ਕਹੋ ਆਪ ਕਾ ਉਪਦੇਸ਼ ਸੁਨ ਹਮ ਭੀ ਕਲ੍ਹ ਰੋਜ਼ ਸੇ ਭਕਤੀ ਕਰੇਂਗੇ॥ ਇਸ ਪ੍ਰਤਿ ਕਹੇਂ ਕਬੀਰ ਕਹੇਂ ਹੇ ਜਨ ਕਾਲ, ਕਲ ਰੋਜ ਕਰਨਾ ਚਾਹਤਾ ਹੈ ਸੋ ਅਬ ਹੀ ਇਸ ਪਹਰ ਮੇਂ ਕਰ॥ ਅਰ ਇਸ ਪਰਹ ਮੇਂ ਕਰਨਾ ਚਾਹਤਾ ਹੈ ਸੁਇ, ਵ੍ਰਹਤਾਲ, ਤਤਕਾਲ ਸ਼ੀਘ੍ਰ ਕਰ॥

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੮ ਪੰਨਾ ੪੫੨੭

ਕਬੀਰ, ਜਿਹੜਾ ਕੁਛ ਤੂੰ ਕੱਲ੍ਹ ਕਰਨਾ ਹੈ, ਉਸ ਨੂੰ ਹੁਣੇ ਹੀ ਕਰ ਅਤੇ ਜੋ ਹੁਣ ਕਰਨਾ ਹੈ, ਉਸ ਨੂੰ ਝਟਪਟ ਹੀ ਕਰ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਤੇਰਵਾਂ, ਪੰਨਾ ੪੭੪

ਕਬੀਰ (ਜੀ ਆਖਦੇ ਹਨ ਕਿ ਹੇ ਜੀਵ ਜੋ ਸਿਮਰਨ ਤੂੰ) ਕਲ (ਭਲਕੇ) ਕਰਨਾ ਹੈ (ਉਹ) ਅੱਜ ਕਰ ਲੈ, (ਅਤੇ ਜੋ) ਅਜ ਕਰਨਾ ਹੈ, ਉਹ ਇਸੇ ਵੇਲੇ (ਭਾਵ ਤੁਰਤ) ਕਰ ਲੈ।

ਮਹਾਨ ਕੋਸ਼ , ਭਾਈ ਕਾਨ੍ਹ ਸਿੰਘ ਨਾਭਾ, ਭਾਗ ਪਹਿਲਾ ਪੰਨਾ ੯੩

ਇਤਾਲ. ਕ੍ਰਿ. ਵਿ- ਇਸ ਸਮੇਂ, ਇਸ ਕਾਲ. "ਅਬ ਕਰਤਾ ਸੁ ਇਤਾਲ." (ਸ. ਕਬੀਰ) ਜੋ ਅੱਜ ਕਰਨਾ ਹੈ ਸੋ ਇਸੇ ਵੇਲੇ ਕਰ.

ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼, ਭਾਗ ਪਹਿਲਾ, ਪੰਨਾ ੯੮

ਇਤਾਲ. (ਕ੍ਰਿ.ਵਿ.। ਪ੍ਰ. ਪੰਜਾਬੀ 'ਇਤ+ਕਾਲ ਦਾ ਸੰਖੇਪ) ਇਸੀ ਕਾਲ ਵਿਚ, ਬਹੁਤ ਛੇਤੀ। ਯਥਾ- 'ਅਬ ਕਰਤਾ ਸੁ ਇਤਾਲ' ਜੋ ਹੁਣ ਕਰਨਾ ਹੈ ਝਟ ਪਟ ਕਰੋ।

ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ ਗੁਰੂ ਗਿਰਾਰਥ ਕੋਸ਼, ਪਹਿਲੀ ਜਿਲਦ, ਪੰਨਾ ੫੫

ਇਤਾਲ. ਗੁ. ਇਸੀ ਸਮੇਂ, ਯਥਾ- ਅਬ ਕਰਤਾ ਸੁ ਇਤਾਲ। ਸੰ. ਇਤਿ ਕਾਲ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦਸਵੀਂ, ਪੰਨਾ ੨੯੧

ਕਬੀਰ ਜੀ ਆਖਦੇ ਹਨ- ਹੇ ਪੁਰਸ਼ਾ! ਜਿਹੜਾ ਸ਼ੁਭ ਕਰਮ ਤੂੰ ਕੱਲ੍ਹ ਕਰਨਾ ਹੈ ਉਹ ਤੂੰ ਅਬਹਿ ਕਰ= ਹੁਣ ਕਰ ਲੈ। ਜੇਹੜਾ ਸ਼ੁਭ ਕਰਮ ਤੂੰ ਹੁਣ ਕਰਨਾ ਹੈ, ਉਸ ਵਿਚ ਭੀ ਦੇਰ ਨਾ ਕਰ, ਉਸ ਨੂੰ ਇਤਾਲ- ਸ਼ੀਘਰ ਭਾਵ ਜਲਦੀ ਕਰ ਲੈ।

*ਚਲਦਾ...* ■

---

***ਬਾਬਾ ਗੁਲਾਬ ਸਿੰਘ ਜੀ ਘੋਲੀਆ (ਮੋਗਾ)*** *(ਸਫਾ ੭੩ ਦਾ ਬਾਕੀ)*

ਸ਼ਰਧਾ ਦੇ ਫੁੱਲ ਭੇਟ ਕਰਨ ਲਈ ਸਾਰੇ ਇਲਾਕੇ ਵਿਚ ਸਰਕਾਰ ਵੱਲੋਂ ਛੁੱਟੀ ਦਾ ਐਲਾਨ ਕੀਤਾ ਗਿਆ। ਇਨ੍ਹਾਂ ਦੀਆਂ ਪੰਥ ਅਤੇ ਕੌਮ ਪ੍ਰਤੀ ਕੀਤੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਸਮੁੱਚੇ ਸਿੱਖ ਪੰਥ ਵੱਲੋਂ ਇਨ੍ਹਾਂ ਦੀ ਤਸਵੀਰ ੨੬ ਮਾਰਚ, ੧੯੭੬ ਨੂੰ ਕੇਂਦਰੀ ਸਿੱਖ ਅਜਾਇਬਘਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਲਗਾਈ ਗਈ। ਬਾਬਾ ਗੁਲਾਬ ਸਿੰਘ ਜੀ ਘੋਲੀਆ (ਮੋਗਾ) ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਰੋਗੀਆਂ ਦੇ ਰੋਗ ਦੂਰ ਕਰਨ ਵਿਚ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਵਿਚ ਲਗਾ ਦਿੱਤੀ ਸੀ, ਦੀ ਵੈਦਿਵਤਾ ਦਾ ਸਦਕਾ ਹੀ ਅੱਜ ਬੱਚਿਆਂ ਦਾ ਹਰੇਕ ਡਾਕਟਰ, ਵੈਦ ਜਾਂ ਹਕੀਮ ਆਪਣੇ ਆਪ ਨੂੰ ਮੋਗੇ ਵਾਲਾ ਡਾਕਟਰ ਜਾਂ ਵੈਦ ਕਹਾਉਣ ਵਿਚ ਫ਼ਖ਼ਰ ਮਹਿਸੂਸ ਕਰਦਾ ਹੈ। ਆਪ ਜੀ ਉੱਚ ਕੋਟੀ ਦੇ ਕਵੀ ਵੀ ਸਨ। ਜਿਨ੍ਹਾਂ ਵੱਲੋਂ ਲਿਖੀਆਂ ਇਹ ਸਤਰਾਂ ਹਮੇਸ਼ਾਂ ਰਾਹ ਦਰਸਾਉਂਦੀਆਂ ਰਹਿਣਗੀਆਂ।

*ਰਹਿਨਾ ਹਿਤ ਸੇ, ਹਿਤ ਹੋਇ ਜਹਾਂ, ਹਿਤ ਹੋਇ ਨਹੀਂ ਤੋ ਕਿਆ ਰਹਿਣਾ।*
*ਬਹਿਨਾ ਉਸ ਪੇ, ਜੋ ਲਖੇ ਗੁਣ ਕੋ, ਗੁਣ ਕੋ ਨਾ ਲਖੇ ਤੋ ਕਿਆ ਬਹਿਣਾ।*
*ਕਹਿਨਾ ਉਸ ਕੋ, ਜੋ ਕਰੇ ਕਹਿਨਾ, ਨਾ ਕਰੇ ਤੋ ਕਿਆ ਕਹਿਣਾ।*
*ਆਪਣਾ ਕਹੁ ਜਾਤ ਨਹੀਂ ਹੈ, ਜੋ ਲਿਲਾਰ ਲਿਖਾ, ਸੋਈ ਹੈ ਲਹਿਣਾ।*



# ਬ੍ਰਹਮ ਕਲਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਮਨਿ ਸਾਚਾ ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥ (ਪੰਨਾ ੨੭੨)*

ਸੋਲ੍ਹਾਂ ਕਲਾਵਾਂ ਵਿੱਚੋਂ ਚੌਦ੍ਹਵੀਂ ਕਲਾ 'ਬ੍ਰਹਮ ਕਲਾ' ਹੈ। 'ਮਹਾਨ ਕੋਸ਼' ਅਨੁਸਾਰ ਬ੍ਰਹਮ ਤੋਂ ਭਾਵ ਸਭ ਤੋਂ ਵਧਿਆ ਹੋਇਆ, ਕਰਤਾਰ, ਜਗਤ ਨਾਥ, ਵਾਹਿਗੁਰੂ ਹੈ। ਇਸ ਤਰ੍ਹਾਂ ਬ੍ਰਹਮ ਗਿਆਤਾ ਜਾਂ ਬ੍ਰਹਮ ਗਿਆਨੀ ਤੋਂ ਭਾਵ ਬ੍ਰਹਮ ਦੇ ਜਾਣਨ ਵਾਲਾ ਤੋਂ ਹੈ ਅਤੇ ਬ੍ਰਹਮ ਗਿਆਨ-ਆਤਮ ਗਿਆਨ ਹੈ। ਸੋਲ੍ਹਾਂ ਕਲਾਵਾਂ ਵਿਚ ਕਲਾ ਤੋਂ ਭਾਵ ਸ਼ਕਤੀ ਹੈ ਤੇ ਬ੍ਰਹਮ ਕਲਾ ਉਹ ਸ਼ਕਤੀ ਹੈ ਜੋ ਬ੍ਰਹਮ ਗਿਆਨੀ ਦੀ ਆਤਮਿਕ ਸ਼ਕਤੀ ਹੈ।

ਸਮ-ਅਰਥ ਕੋਸ਼ ਵਿਚ ਬ੍ਰਹਮ ਗਿਆਨੀ ਦੇ ਸਮਾਨ ਅਰਥੀ ਸ਼ਬਦ ਅਧਯਾਤਮ ਗਯ, ਆਤਮ ਗਯਾਨੀ, ਤੱਤਵ ਗਯ, ਬ੍ਰਹਮ ਗਯ ਜਾਂ ਬ੍ਰਹਮ ਪਰਾਯਣ ਹੈ। ਬ੍ਰਹਮ ਕਲਾ ਦੀ ਵਿਆਖਿਆ ਇਉਂ ਵੀ ਹੋ ਸਕਦੀ ਹੈ, ਜਿਵੇਂ ਵਿਦਵਾਨਾਂ ਨੇ ਛੇ ਪ੍ਰਕਾਰ ਦੀ ਮੌਤ ਮੰਨੀ ਹੈ, 'ਸਰੀਰਿਕ ਮੌਤ, ਆਰਥਿਕ ਮੌਤ, ਰਾਜਨੀਤਿਕ ਮੌਤ, ਸਮਾਜਿਕ ਮੌਤ, ਰੂਹਾਨੀ ਮੌਤ ਤੇ ਮਾਨਸਿਕ ਮੌਤ'। ਅਸੀਂ ਪੰਜਵੀਂ ਮੌਤ ਰੂਹਾਨੀ ਮੌਤ ਦੀ ਵਿਚਾਰ ਕਰੀਏ ਤਾਂ ਇਸ ਸਬੰਧੀ 'ਮਾਝ ਕੀ ਵਾਰ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਪਦੇਸ਼ ਦਿੱਤਾ ਹੈ:

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥*
*ਨਾਨਕ ਅਵਰੁ ਨ ਜੀਵੈ ਕੋਇ॥ (ਪੰਨਾ ੧੪੨)*

ਇਕ ਗੱਲ ਸਪੱਸ਼ਟ ਹੈ ਕਿ ਜੇਕਰ ਰੂਹਾਨੀ ਮੌਤ ਹੈ ਤਾਂ ਫਿਰ ਰੂਹਾਨੀ ਜੀਵਨ ਵੀ ਹੈ ਅਤੇ ਜਿਸ ਦਾ ਰੂਹਾਨੀ ਜੀਵਨ ਹੈ ਉਹ ਬ੍ਰਹਮ ਕਲਾ ਦਾ ਧਾਰਨੀ ਹੋਵੇਗਾ। ਜਿਵੇਂ ਸਤਿਗੁਰਾਂ ਨੇ ਬ੍ਰਾਹਮਣ ਵੀ ਬਾਹਰੋਂ ਭੇਖ ਵਾਲੇ ਨੂੰ ਨਹੀਂ ਸਗੋਂ ਬ੍ਰਹਮ ਕਲਾ ਵਾਲੇ ਨੂੰ ਮੰਨਿਆ ਹੈ। ਫੁਰਮਾਨ ਹੈ :

*ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ॥ ਜਪੁ ਤਪੁ ਸੰਜਮੁ ਕਮਾਵੈ ਕਰਮੁ॥*
*ਸੀਲ ਸੰਤੋਖ ਕਾ ਰਖੈ ਧਰਮੁ॥*
*ਬੰਧਨ ਤੋੜੈ ਹੋਵੈ ਮੁਕਤੁ॥ ਸੋਈ ਬ੍ਰਹਮਣੁ ਪੂਜਣ ਜੁਗਤੁ॥ (ਪੰਨਾ ੧੪੧੧)*

ਭਾਵ ਉਹੀ ਅਸਲ ਬ੍ਰਾਹਮਣ ਹੈ ਜੋ ਬ੍ਰਹਮ (ਪਰਮਾਤਮਾ) ਨਾਲ ਸਾਂਝ ਰੱਖਦਾ ਹੈ। ਜੋ ਜਪ ਕਰਮ-ਤਪ ਕਰਮ ਤੇ ਸੰਜਮ ਕਰਮ ਪਰਮਾਤਮਾ ਦੀ ਭਗਤੀ ਨੂੰ ਹੀ ਸਮਝਦਾ ਹੈ। ਜੋ ਮਿੱਠੇ ਸੁਭਾਅ ਤੇ ਸੰਤੋਖ ਦਾ ਫਰਜ਼ ਨਿਭਾਉਂਦਾ, ਮਾਇਆ ਦੇ ਮੋਹ ਦੀਆਂ ਫਾਹੀਆਂ

---

** ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ । ਮੋ: ੯੮੧੫੯-੮੫੫੫੯*

ਤੋੜ ਲੈਂਦਾ ਹੈ ਤੇ ਐਸਾ ਮੁਕਤ ਬ੍ਰਾਹਮਣ ਹੀ ਆਦਰ ਸਤਿਕਾਰ ਦਾ ਹੱਕਦਾਰ ਹੈ।

ਬ੍ਰਹਮ ਗਿਆਨੀ ਦੀ ਅਵਸਥਾ ਦਾ ਵਰਣਨ ਪੰਚਮ ਪਾਤਸ਼ਾਹ ਜੀ ਨੇ ਜੋ ਸੁਖਮਨੀ ਸਾਹਿਬ ਬਾਣੀ ਵਿਚ ਕੀਤਾ ਹੈ, ਉਹੀ ਬ੍ਰਹਮ ਕਲਾ ਦੇ ਗਿਆਨ ਦਾ ਆਧਾਰ ਹੈ। ਬ੍ਰਹਮ ਗਿਆਨੀ ਸਦਾ ਨਿਰਲੇਪ ਰਹਿੰਦਾ ਹੈ, ਜਿਵੇਂ ਪਾਣੀ ਵਿਚ ਉੱਗੇ ਕਉਲ ਫੁੱਲ, ਉਸ ਦੀ ਸਮਾਨ ਦ੍ਰਿਸ਼ਟੀ ਹਵਾ ਦੀ ਤਰ੍ਹਾਂ ਹੁੰਦੀ ਹੈ ਜੋ ਰਾਜੇ ਤੇ ਕੰਗਾਲ ਲਈ ਇਕ ਸਮਾਨ ਹੈ; ਬ੍ਰਹਮ ਗਿਆਨੀ ਧਰਤ ਦੇ ਸਮਾਨ ਹੁੰਦਾ ਜਿਵੇਂ ਕੋਈ ਉਸ ਨੂੰ ਖੋਤਰਦਾ ਤੇ ਕੋਈ ਚੰਦਨ ਲੇਪ ਕਰਦਾ ਹੈ, ਪਰ ਧਰਤ ਨੂੰ ਕੋਈ ਫਰਕ ਨਹੀਂ; ਉਹ ਜਲ ਦੇ ਸਮਾਨ ਹੁੰਦਾ ਹੈ ਜੋ ਕਦੀ ਮਲੀਨ ਨਹੀਂ ਹੁੰਦਾ ਸਗੋਂ ਦੂਜਿਆਂ ਦੀ ਮਲ ਧੋਂਦਾ ਹੈ। ਇਸੇ ਤਰ੍ਹਾਂ ਜਿਵੇਂ ਧਰਤੀ ਉੱਤੇ ਅਕਾਸ਼ ਹਰ ਥਾਂ ਵਿਆਪਕ ਹੈ ਤਿਵੇਂ ਬ੍ਰਹਮ ਗਿਆਨੀ ਦੇ ਮਨ ਵਿਚ ਚਾਨਣ ਹੋ ਜਾਂਦਾ ਹੈ ਕਿ ਪ੍ਰਭੂ ਹਰ ਥਾਂ ਮੌਜੂਦ ਹੈ ਤੇ ਉਸ ਲਈ ਮਿਤ੍ਰ-ਸਤ੍ਰ ਸਮਾਨ ਹੁੰਦੇ ਹਨ। ਇਸ ਅਸਟਪਦੀ ਵਿਚ ਦੋ ਗੰਭੀਰ ਸਵਾਲ ਹਨ ਕਿ ਫਿਰ ਬ੍ਰਹਮ ਗਿਆਨੀ ਕਿਵੇਂ ਬਣਦੇ ਹਨ? ਪਹਿਲਾ ਉੱਤਰ ਹੈ:

*ਬ੍ਰਹਮ ਗਿਆਨੀ ਸੇ ਜਨ ਭਏ॥*
*ਨਾਨਕ ਜਿਨ ਪ੍ਰਭੁ ਆਪਿ ਕਰੇਇ॥* (ਪੰਨਾ ੨੭੨)

ਭਾਵ ਉਹੀ ਮਨੁੱਖ ਬ੍ਰਹਮ ਗਿਆਨੀ ਬਣਦੇ ਹਨ, ਜਿਨ੍ਹਾਂ ਨੂੰ ਪ੍ਰਭੂ ਆਪ ਬਣਾਉਂਦਾ ਹੈ। ਫਿਰ ਦੂਜਾ ਸਵਾਲ ਹੈ ਕਿ ਬ੍ਰਹਮ ਗਿਆਨੀ ਦੀ ਖੁਰਾਕ ਤੇ ਸੁਰਤ ਕਿਸ ਪ੍ਰਕਾਰ ਦੀ ਹੈ? ਉੱਤਰ ਵਿਚ ਫੁਰਮਾਨ ਹੈ:

*ਬ੍ਰਹਮ ਗਿਆਨੀ ਕਾ ਭੋਜਨੁ ਗਿਆਨ॥*
*ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ॥* (ਪੰਨਾ ੨੭੩)

ਹੁਣ ਸੋਲ੍ਹਾਂ ਕਲਾਵਾਂ ਵਿਚ 'ਗਿਆਨ' ਪਹਿਲੀ ਕਲਾ ਹੈ ਤੇ 'ਧਿਆਨ ਦੂਜੀ ਕਲਾ ਹੈ ਤਾਂ ਇਸ ਪਾਂਧੀ ਲਈ 'ਬ੍ਰਹਮ ਕਲਾ' ਇਕ ਆਤਮਿਕ ਸ਼ਕਤੀ ਹੈ। ਅੱਗੇ ਦਿੱਤਾ ਹੋਇਆ ਸਵਾਲ ਤੇ ਜਵਾਬ ਸਾਡੇ ਸੰਸਾਰੀ ਬੰਦਿਆਂ ਦੇ ਸ਼ੰਕਿਆਂ ਦਾ ਉੱਤਰ ਵੀ ਹੈ ਜੋ ਪਦਾਰਥਵਾਦੀ ਤੇ ਨਾਸਤਿਕਵਾਦੀ ਬਿਰਤੀ 'ਚੋਂ ਸ਼ੰਕੇ ਖੜ੍ਹੇ ਕਰ ਕੇ ਕੇਵਲ ਹਲਕੇ ਜਿਹੇ ਪੱਧਰ ਦੀ ਆਲੋਚਨਾ ਤੇ ਤਰਕ ਦਾ ਸ਼ਿਕਾਰ ਹੋ ਚੁੱਕੇ ਹਨ। ਪੰਚਮ ਪਾਤਸ਼ਾਹ ਜੀ ਫੁਰਮਾਉਂਦੇ ਹਨ ਕਿ ਫਿਰ ਇਸ ਬ੍ਰਹਮ ਕਲਾ ਵਾਲੇ ਦੀ ਉੱਚੀ ਅਵਸਥਾ ਨੂੰ ਕੌਣ ਜਾਣ ਸਕਦਾ ਹੈ?

*ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ ॥* (ਪੰਨਾ ੨੭੩)

ਇਸ ਦੇ ਨਾਲ ਹੀ ਉੱਤਰ ਹੈ :

*ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ ॥* (ਪੰਨਾ ੨੭੩)

ਭਾਵੇਂ ਅਜਿਹੀ ਅਵਸਥਾ ਵਾਲੀਆਂ ਰੂਹਾਂ 'ਕੋਟਨ ਮੈ ਕੋਊ' ਹੀ ਹੁੰਦੀਆਂ ਹਨ ਪਰ ਗੁਰੂ ਦੇ ਸਿੱਖਾਂ ਨੂੰ ਸ਼ੰਕਾ ਵੀ ਨਹੀਂ ਹੋਣਾ ਚਾਹੀਦਾ। ਸ਼ੰਕਾਵਾਦੀ ਵਿਚਾਰਾਂ ਵਾਲਿਆਂ ਲਈ ਭਾਈ ਵੀਰ ਸਿੰਘ ਜੀ ਨੇ 'ਜੀਵਨ ਕਣੀ' ਵਿਚ ਬਹੁਤ ਸੁੰਦਰ ਲਿਖਿਆ ਹੈ:

'ਮਨ ਮੰਨੇ ਨਾ ਤਾਂ ਮਨ ਟਿਕੇ ਕਿਵੇਂ? ਟਿਕੇ ਨਾ ਤਾਂ ਉੱਚਾ ਕਿਵੇਂ ਹੋਵੇ? ਉਚਾ

ਨਾ ਹੋਵੇ ਤਾਂ ਸਾਈਂ ਤਾਰ ਨਾਲ ਸੁਰ ਕਿਵੇਂ ਹੋਵੇ? ਜਿਉਂਦੀ ਤਾਰ ਨਾਲ ਨਾ ਸੁਰ ਹੋਵੇ ਤਾਂ ਆਪ ਜੀਵੇ ਕਿਵੇਂ? ਜੋ ਜੀਵੇ ਨਾ- ਉਹ ਧਰਮ ਪਰਮਾਰਥ ਪਾਵੇ ਕਿਵੇਂ?'

ਅੱਗੇ ਭਾਈ ਵੀਰ ਸਿੰਘ ਜੀ ਲਿਖਦੇ ਹਨ, 'ਤੂੰ ਆਤਮਾ ਹੈ-ਆਪ ਨੂੰ ਪਛਾਣਿਆ ਕਰ, ਦੂਜਿਆਂ ਵਿਚ ਆਪਣੇ ਵਰਗੀ ਆਤਮਾ ਵੇਖਿਆ ਕਰ। ਦੌਲਤ ਤੇ ਸਰੀਰ ਵਰਗੀ ਆਤਮਾ ਵੇਖਿਆ ਕਰ। ਦੌਲਤ ਤੇ ਸਰੀਰ ਪਰਦੇ ਹਨ ਜੋ ਆਪਣੇ ਆਪ ਨੂੰ ਆਤਮਾ ਦੱਸਣ ਨਹੀਂ ਦੇਂਦੇ, ਇਨ੍ਹਾਂ ਪਰਦਿਆਂ ਨੂੰ ਪਾੜ ਕੇ ਆਤਮਾ ਵੇਖਿਆ ਕਰ'।

ਇਸੇ ਤਰ੍ਹਾਂ ਬ੍ਰਹਮ ਕਲਾ ਜਾਂ ਅਧਯਾਤਮਾ ਪ੍ਰਕਾਸ਼ ਦੀ ਮਹਿਮਾ ਬਿਆਨ ਕਰਦਿਆਂ ਭਾਈ ਸੁੱਖਾ ਸਿੰਘ ਜੀ ਨਿਰਮਲੇ ਨੇ 'ਅਧਯਾਤਮ ਪ੍ਰਕਾਸ਼' ਵਿਚ ਇਉਂ ਲਿਖਿਆ ਹੈ:

*ਜੈਸੇ ਰਵਿ ਕੇ ਤੇਜ ਤੇ ਅੰਧਕਾਰ ਮਿਟ ਜਾਇ ।*
*ਅਧਯਾਤਮ ਪ੍ਰਕਾਸ਼ ਤੇ ਤਯੋਂ ਅਗਯਾਨ ਨਸਾਇ।*

ਭਾਵ ਜਿਵੇਂ ਸੂਰਜ ਦੇ ਪ੍ਰਕਾਸ਼ ਹੋਣ 'ਤੇ ਰਾਤ ਦਾ ਹਨ੍ਹੇਰਾ ਮਿਟ ਜਾਂਦਾ ਹੈ, ਇਸੇ ਤਰ੍ਹਾਂ ਬ੍ਰਹਮ ਕਲਾ ਦੇ ਪ੍ਰਕਾਸ਼ ਨਾਲ ਆਗਿਆਨ ਦਾ ਨਾਸ਼ ਹੋ ਜਾਂਦਾ ਹੈ।

ਹਥਲੇ ਲੇਖ ਦੇ ਸ਼ੁਰੂ ਵਿਚ ਦਿੱਤੀਆਂ ਪੰਕਤੀਆਂ ਵੀ ਸੁਖਮਨੀ ਸਾਹਿਬ ਬਾਣੀ ਵਿਚ ਸਲੋਕ ਹੈ ਜੋ 'ਬ੍ਰਹਮ ਕਲਾ' ਨੂੰ ਸਮਝਣ ਦਾ ਮੁੱਖ ਆਧਾਰ ਹੈ। ਭਾਵ ਜਿਸ ਇਨਸਾਨ ਦੇ ਮਨ ਵਿਚ ਸਦਾ ਥਿਰ ਰਹਿਣ ਵਾਲਾ ਸੱਚਾ ਪ੍ਰਭੂ ਵੱਸਦਾ ਹੈ ਤੇ ਜੋ ਉਸੇ ਦਾ ਨਾਮ ਜਪਦਾ ਤੇ ਇਕ ਅਕਾਲ ਪੁਰਖ ਤੋਂ ਬਿਨਾ ਹੋਰ ਕਿਸੇ ਦੀ ਆਸ ਨਹੀਂ ਤੱਕਦਾ ਤਾਂ ਹੇ ਨਾਨਕ! ਇਹ ਲੱਛਣ ਬ੍ਰਹਮ ਗਿਆਨੀ ਦੇ ਹਨ। ਅੱਗੇ ਸਮੁੱਚੀ ਅਸਟਪਦੀ ਦਾ ਦੀਰਘ ਅਧਿਐਨ ਕਰਨਾ ਜ਼ਰੂਰੀ ਹੈ।



## ਸਿੱਖ ਮਿਸ਼ਨ ਜੰਮੂ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਦੀ ਸਰਪ੍ਰਸਤੀ ਹੇਠ ਅਰੰਭ ਲਹਿਰ "ਅੰਮ੍ਰਿਤ ਛਕੋ, ਸਿੰਘ ਸਜੋ ਤੇ ਨਸ਼ੇ ਛੱਡੋ" ਤਹਿਤ ਰਿਆਸਤ ਦੇ ਦੂਰ-ਦੁਰਾਡੇ ਇਲਾਕਿਆਂ ਵਿਚ ਸੰਗਤਾਂ ਨੂੰ ਬਾਣੀ-ਬਾਣੇ ਨਾਲ ਜੋੜਨ ਹਿੱਤ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਮਿਤੀ ੭ ਅਪ੍ਰੈਲ ੨੦੧੩ ਨੂੰ ਗੁ: ਸਿੰਘ ਸਭਾ ਪਿੰਡ ਨੰਗਾ ਰਾਮਗੜ੍ਹ ਮਿਤੀ ੮ ਅਪ੍ਰੈਲ ੨੦੧੩ ਗੁ: ਛੇਵੀਂ ਪਾਤਸ਼ਾਹੀ ਨੌਸ਼ਹਿਰਾ ਰਜੌਰੀ, ਮਿਤੀ ੧੧ ਅਪ੍ਰੈਲ ੨੦੧੩ ਨੂੰ ਗੁ: ਸਿੰਘ ਸਭਾ ਸੈਨਿਕ ਕਲੋਨੀ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਜਿਸ ਵਿਚ ੫੦੮ ਪ੍ਰਾਣੀ ਗੁਰੂ ਵਾਲੇ ਬਣੇ। ਇਸ ਮੌਕੇ ਸ. ਸਰਵਣ ਸਿੰਘ, ਸ. ਬਲਜੀਤ ਸਿੰਘ, ਸ. ਸਾਹਿਬ ਸਿੰਘ ਨੇ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਧੰਨਵਾਦ ਕਰਦਿਆਂ ਹੋਇਆਂ ਕਿਹਾ ਕਿ ਜੰਮੂ-ਕਸ਼ਮੀਰ ਮਿਸ਼ਨ ਸਦਕਾ ਅਰੰਭੀ ਇਸ ਪ੍ਰਚਾਰ ਲਹਿਰ ਤੋਂ ਪ੍ਰਭਾਵਿਤ ਹੁੰਦਿਆਂ ਕੰਡੀ ਬਾਰਡਰ ਤੇ ਪਹਾੜੀ ਇਲਾਕਿਆਂ ਤੋਂ ਸੰਗਤਾਂ ਬਾਣੀ ਤੇ ਬਾਣੇ ਨਾਲ ਜੁੜ ਰਹੀਆਂ ਹਨ।

# ਕਲੇਜਾ ਪੁੱਤ ਦਾ ਮੂੰਹ 'ਚ ਪੁਆ ਲਿਆ ਮੈਂ

-ਬੀਬੀ ਪਰਮਜੀਤ ਕੌਰ ਸਰਹਿੰਦ*

ਸ਼ਿਕਾਰ ਹਿਰਨੀ ਦਾ ਮੈਂ ਕੀ ਕੀਤਾ,
ਆਪਣੇ ਜਿਗਰ 'ਚ ਤੀਰ ਖੁਭਾ ਲਿਆ ਮੈਂ।
ਰੂਹ ਵਿਲਕੀ ਮਨ ਵਿਚ ਵੈਰਾਗ ਆਇਆ,
ਮਾਧੋਦਾਸ ਵੈਰਾਗੀ ਅਖਵਾ ਲਿਆ ਮੈਂ।

ਬੈਠ ਗਿਆ ਜਾ ਕੇ ਕੰਢੇ ਗੋਦਾਵਰੀ ਦੇ,
ਇੱਕ ਵੱਖਰਾ ਪਲੰਗ ਡੁਹਾ ਲਿਆ ਮੈਂ।
ਸਰਬੰਸਦਾਨੀ ਦੇ ਜਦੋਂ ਦਰਸ ਹੋਏ,
ਅੱਗਾ ਪਿੱਛਾ ਸਭ ਭੁਲਾ ਲਿਆ ਮੈਂ।

ਸੁਣੇ ਜਦੋਂ ਕਿੱਸੇ ਅਣਹੋਣੀਆਂ ਦੇ,
ਹੋਣੀ ਬਣਨ ਦਾ ਮਤਾ ਪਕਾ ਲਿਆ ਮੈਂ।
ਚਰਨ-ਧੂੜ ਦਸਮ ਪਿਤਾ ਦੀ ਨੂੰ,
ਚੁੱਕ ਕੇ ਮੱਥੇ ਨਾਲ ਲਾ ਲਿਆ ਮੈਂ।

ਬਿਨੈ ਕੀਤੀ ਕਿ 'ਮੈਂ ਹਾਂ ਤੇਰਾ ਬੰਦਾ',
ਗੁਰਾਂ ਆਪਣਾ ਬੰਦਾ ਬਣਾ ਲਿਆ ਮੈਂ।
ਬਦਲਾ ਲਵਾਂਗਾ ਜਾ ਕੇ ਜ਼ਾਲਮਾਂ ਤੋਂ,
ਉਸੇ ਘੜੀ ਚਿੱਤ 'ਚ ਧਿਆ ਲਿਆ ਮੈਂ।

ਆਇਆ ਸੋਧਦਾ ਦੁਸ਼ਟਾਂ ਨੂੰ ਥਾਂਓਂ-ਥਾਂਈਂ,
ਸਰਹਿੰਦ ਆ ਕੇ ਰਣ ਤੱਤਾ ਭਖਾ ਲਿਆ ਮੈਂ।
ਕਣ-ਕਣ 'ਚੋਂ ਰੋਹ ਦੀ ਅਵਾਜ਼ ਆਈ,
ਉਸੇ ਰੋਹ ਨੂੰ ਸੀਨੇ 'ਚ ਵਸਾ ਲਿਆ ਮੈਂ।

ਹਰ ਸਾਹ ਮੇਰਾ ਹਉਕੇ ਜਿਹਾ ਹੋਇਆ,
ਹਰ ਹਉਕਾ ਤੂਫ਼ਾਨ ਬਣਾ ਲਿਆ ਮੈਂ।
ਕੀ ਸੂਬਾ ਕੀ ਸਿਪਾਹੀ ਕੋਈ,
ਹਰ ਕਿਸੇ ਦਾ ਹਿਸਾਬ ਮੁਕਾ ਲਿਆ ਮੈਂ।

ਇੱਟ ਨਾਲ ਇੱਟ ਖੜਕਾ ਮਹਿਲਾਂ-ਮੁਨਾਰਿਆਂ ਦੀ,
ਜਿਵੇਂ ਕੋਈ ਕਰਜ ਚੁਕਾ ਲਿਆ ਮੈਂ।

---

*੨੦੯,ਪ੍ਰੀਤ ਨਗਰ, ਬਸੀ ਰੋਡ, ਸਰਹਿੰਦ,ਫ਼ਤਿਹਗੜ੍ਹ ਸਾਹਿਬ ਮੋ: ੯੮੭੨੮-੯੯੫੯੯,

ਸਿੱਜਦਾ ਕੀਤਾ ਸ਼ਹੀਦਾਂ ਸੂਰਿਆਂ ਨੂੰ,
ਦੀਪ ਸਿਦਕ ਦਾ ਸੀਨੇ 'ਚ ਜਗਾ ਲਿਆ ਮੈਂ।

ਥੇਹ ਸਰਹਿੰਦ ਦੇ ਅੱਜ ਵੀ ਦੱਸਦੇ ਨੇ,
ਕਿਵੇਂ ਮਹਿਲਾਂ ਨੂੰ ਮਿੱਟੀ 'ਚ ਮਿਲਾ ਲਿਆ ਮੈਂ।
ਸਦਕੇ ਆਪਣੇ ਸਿੰਘਾਂ ਪਿਆਰਿਆਂ ਦੇ,
ਚੱਪੜਚਿੜੀ 'ਚ ਝੰਡਾ ਲਹਿਰਾ ਲਿਆ ਮੈਂ।

ਗੇੜ ਸਮੇਂ ਦੇ ਨੂੰ ਮੈਂ ਸੀ ਗੇੜਾ ਦਿੱਤਾ,
ਗੇੜ ਸਮੇਂ ਦੇ ਨੇ ਫੇਰ ਉਲਝਾ ਲਿਆ ਮੈਂ।
ਸਿਦਕ ਛੱਡਿਆ ਨਾ, ਨਾ ਕਸੀਸ ਵੱਟੀ,
ਮਾਸ ਜਮੂਰਾਂ ਦੇ ਨਾਲ ਤੁੜਵਾ ਲਿਆ ਮੈਂ।

ਪੁੱਤਰ ਅਜੈ ਸਿੰਘ ਤੜਪੇ ਅੱਖਾਂ ਅੱਗੇ,
ਅੱਖਾਂ ਅੱਗੇ ਗੁਰਾਂ ਨੂੰ ਖੜ੍ਹਾ ਲਿਆ ਮੈਂ।
ਯਾਦ ਕਰਕੇ ਕਿ 'ਉਹਨੇ' ਚਾਰ ਵਾਰੇ,
ਕਲੇਜਾ ਪੁੱਤ ਦਾ ਮੂੰਹ 'ਚ ਪੁਆ ਲਿਆ ਮੈਂ।

ਮੇਰੇ ਵਾਰਸੋ, ਗੁਰੂ ਦੇ ਬੰਦੇ ਬਣੋ,
'ਬੰਦਾ ਬਹਾਦਰ' ਉਹਦਾ ਹੋ ਕੇ ਸਦਵਾ ਲਿਆ ਮੈਂ।
ਭਿੱਜੇ ਖ਼ੂਨ ਨਾਲ ਪੰਨੇ ਇਤਿਹਾਸ ਦੇ,
'ਤੇ, ਉਹਦੇ ਸਦਕੇ ਨਾਂ ਲਿਖਾ ਲਿਆ ਮੈਂ।

ਮੇਲੇ ਲਾ ਕੇ ਸ਼ਹੀਦਾਂ ਦੀ ਚਿਤਾ ਉੱਤੇ,
ਇਹ ਨਾ ਸੋਚਣਾ ਫ਼ਰਜ਼ ਪੁਗਾ ਲਿਆ ਮੈਂ।
ਇਹ ਨਾ ਸਮਝਣਾ ਸਾਡਾ ਕੰਮ ਮੁੱਕਾ,
ਯਾਦਗਾਰਾਂ 'ਤੇ ਝੰਡਾ ਝੁਲਾ ਲਿਆ ਮੈਂ।

---

## ਗੁ: ਟਾਹਲੀਆਣਾ ਸਾਹਿਬ ਵਿਖੇ ਦੋ-ਰੋਜ਼ਾ ਗੁਰਮਤਿ ਕੈਂਪ

ਧਰਮ ਪ੍ਰਚਾਰ ਕਮੇਟੀ ਵੱਲੋਂ ਅਰੰਭ ਕੀਤੀ ਗੁਰਮਤਿ ਸਿਖਲਾਈ ਕੈਂਪਾਂ ਦੀ ਲੜੀ ਤਹਿਤ ਲੁਧਿਆਣਾ ਜ਼ਿਲ੍ਹੇ ਦੇ ਹਲਕਾ ਰਾਏਕੋਟ 'ਚ ਗੁਰਦੁਆਰਾ ਟਾਹਲੀਆਣਾ ਸਾਹਿਬ ਵਿਖੇ ੨੨ ਤੋਂ ੨੪ ਅਪ੍ਰੈਲ ੨੦੧੩ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ, ਜਿਸ ਦੇ ਫਲਸਰੂਪ ੨੫੦ ਗ੍ਰੰਥੀ ਸਿੰਘ, ਪਾਠੀ ਸਿੰਘ ਅਤੇ ਸੰਗਤਾਂ ਇਸ ਕੈਂਪ 'ਚ ਪਹੁੰਚੀਆਂ, ਇਸ ਕੈਂਪ ਵਿਚ ਸੰਗਤਾਂ ਨੂੰ ਗੁਰਬਾਣੀ ਸ਼ੁੱਧ ਉਚਾਰਣ ਤੋਂ ਇਲਾਵਾ ਸਿੱਖ ਰਹਿਤ ਮਰਯਾਦਾ ਅਨੁਸਾਰ ਜੀਵਨ ਜੀਉਣ ਦੀ ਪ੍ਰੇਰਨਾ ਕੀਤੀ ਗਈ। ਇਸ ਕੈਂਪ ਵਿਚ ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ, ਭਾਈ ਹਰਪ੍ਰੀਤ ਸਿੰਘ, ਭਾਈ ਅਜੀਤ ਸਿੰਘ, ਭਾਈ ਕੁਲਦੀਪ ਸਿੰਘ, ਭਾਈ ਰਵਿੰਦਰਪਾਲ ਸਿੰਘ (ਸਾਰੇ ਪ੍ਰਚਾਰਕ) ਨੇ ਸੇਵਾ ਨਿਭਾਈ। ਇਸ ਕੈਂਪ ਦਾ ਪ੍ਰਬੰਧ ਹਲਕਾ ਰਾਏਕੋਟ ਤੋਂ ਜਥੇ. ਜਗਜੀਤ ਸਿੰਘ ਤਲਵੰਡੀ ਤੇ ਗੁਰਦੁਆਰਾ ਸਾਹਿਬ ਦੇ ਮੈਨੇਜਰ ਸ. ਗੁਰਸੇਵਕ ਸਿੰਘ ਨੇ ਕੀਤਾ।




# ਸ਼੍ਰੋਮਣੀ ਕਮੇਟੀ ਵੱਲੋਂ ਸੱਜਣ ਕੁਮਾਰ ਨੂੰ ਬਰੀ ਕੀਤੇ ਜਾਣ ਵਿਰੁੱਧ ਵਿਸ਼ਾਲ ਰੋਸ ਮਾਰਚ ਕੀਤਾ ਗਿਆ

ਸ੍ਰੀ ਅੰਮ੍ਰਿਤਸਰ ੪ ਮਈ– ਨਵੰਬਰ ੧੯੮੪ 'ਚ ਦਿੱਲੀ ਤੇ ਹੋਰ ਰਾਜਾਂ ਵਿਚ ਸਿੱਖ ਨਸਲਕੁਸ਼ੀ ਕਰਵਾਉਣ ਵਾਲੇ ਮੁੱਖ ਦੋਸ਼ੀ ਸੱਜਣ ਕੁਮਾਰ ਨੂੰ ਕੜਕੜਡੂਮਾ ਅਦਾਲਤ ਵੱਲੋਂ ਸਾਫ ਬਰੀ ਕੀਤੇ ਜਾਣ ਵਿਰੁੱਧ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਰਦੇਸ਼ਾਂ ਅਨੁਸਾਰ ਸ਼੍ਰੋਮਣੀ ਕਮੇਟੀ ਵੱਲੋਂ ਸ.ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ ਸ਼੍ਰੋਮਣੀ ਕਮੇਟੀ ਅਤੇ ਸ.ਦਲਮੇਘ ਸਿੰਘ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਗਵਾਈ 'ਚ ਦਫ਼ਤਰ ਸ਼੍ਰੋਮਣੀ ਕਮੇਟੀ (ਤੇਜਾ ਸਿੰਘ ਸਮੁੰਦਰੀ ਹਾਲ) ਤੋਂ ਹਾਲ ਗੇਟ ਤਕ ਵਿਸ਼ਾਲ ਰੋਸ ਮਾਰਚ ਕੀਤਾ ਤੇ ਹਾਲ ਗੇਟ ਚੌਂਕ 'ਚ ਬੈਠ ਕੇ ਧਰਨਾ ਦਿੰਦਿਆਂ 'ਸਤਿਨਾਮੁ ਵਾਹਿਗੁਰੂ' ਦਾ ਜਾਪ ਕੀਤਾ।

ਹਾਲ ਗੇਟ ਦੇ ਬਾਹਰ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸ.ਰਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ਸਿੱਖ ਨਸਲਕੁਸ਼ੀ ਕਰਨ ਵਾਲੇ ਮੁੱਖ ਦੋਸ਼ੀ ਸੱਜਣ ਕੁਮਾਰ ਨੂੰ ਕੜਕੜਡੂਮਾ ਅਦਾਲਤ ਵੱਲੋਂ ਸਾਫ ਬਰੀ ਕਰਨ ਨਾਲ ਇਕ ਵਾਰ ਫੇਰ ਸਿੱਖ ਹਿਰਦੇ ਵਲੂੰਧਰੇ ਗਏ ਹਨ ਤੇ ੨੯ ਸਾਲ ਪੁਰਾਣੇ ਰਿਸਦੇ ਜ਼ਖ਼ਮ ਦੁਬਾਰਾ ਅੱਲੇ ਹੋ ਗਏ ਹਨ। ਉਨ੍ਹਾਂ ਕਿਹਾ ਕਿ ਘੱਟ ਗਿਣਤੀ ਸਿੱਖ ਭਾਈਚਾਰੇ ਖ਼ਿਲਾਫ਼ ਇਹ ਸਾਰਾ ਕੁਝ ਕੇਂਦਰ ਦੀ ਕਾਂਗਰਸ ਸਰਕਾਰ ਦੇ ਇਸ਼ਾਰੇ 'ਤੇ ਹੋ ਰਿਹਾ ਹੈ ਕਿਉਂਕਿ ੧੯੮੪ ਵਿਚ ਜਦੋਂ ਸਿੱਖ ਨਸਲਕੁਸ਼ੀ ਕੀਤੀ ਗਈ ਸੀ ਉਦੋਂ ਵੀ ਕੇਂਦਰ 'ਚ ਕਾਂਗਰਸ ਦੀ ਸਰਕਾਰ ਸੀ ਤੇ ਹੁਣ ਵੀ ਕਾਂਗਰਸ ਸਰਕਾਰ ਹੀ ਹੈ। ਉਨ੍ਹਾਂ ਕਿਹਾ ਕਿ ਅਦਾਲਤ ਵੱਲੋਂ ਮੁੱਖ ਦੋਸ਼ੀ ਸੱਜਣ ਕੁਮਾਰ ਨੂੰ ਬਰੀ ਕਰਨ ਵਿਚ ਕੇਂਦਰ ਸਰਕਾਰ ਦਾ ਹੱਥ ਹੈ। ਕਾਂਗਰਸ ਸਰਕਾਰ ਨੇ ਸੱਜਣ ਕੁਮਾਰ, ਜਗਦੀਸ਼ ਟਾਈਟਲਰ ਤੇ ਐਚ.ਕੇ.ਐਲ.ਭਗਤ ਵਰਗਿਆਂ ਨੂੰ ਸਿੱਖ ਨਸਲਕੁਸ਼ੀ ਕਰਵਾਉਣ ਬਦਲੇ ਸਜ਼ਾ ਦੇਣ ਦੀ ਬਜਾਏ ਵਜ਼ੀਰੀਆਂ ਦੇ ਕੇ ਨਿਵਾਜਿਆਂ ਸੀ। ਉਨ੍ਹਾਂ ਕਿਹਾ ਕਿ ਅਦਾਲਤ ਵੱਲੋਂ ਸੱਜਣ ਕੁਮਾਰ ਨੂੰ ਸਬੂਤਾਂ ਦੀ ਘਾਟ ਕਹਿ ਕੇ ਬਰੀ ਕਰਨ ਨਾਲ ਇਕ ਵਾਰ ਫਿਰ ਇਹ ਗੱਲ ਸਾਬਤ ਹੋ ਗਈ ਹੈ ਕਿ ਇਸ ਦੇਸ਼ ਵਿਚ ਦੋਹਰੇ ਕਾਨੂੰਨੀ ਮਾਪਦੰਡ ਅਪਣਾਏ ਜਾਂਦੇ ਹਨ ਤੇ ਅਦਾਲਤ ਦੇ ਇਸ ਫੈਸਲੇ ਨਾਲ ਸਿੱਖ ਭਾਈਚਾਰੇ ਦਾ ਨਿਆਂ ਪ੍ਰਣਾਲੀ ਤੋਂ ਵਿਸ਼ਵਾਸ ਖਤਮ ਹੋਣ ਕਿਨਾਰੇ ਹੈ, ਤੇ ਇਹੋ ਕਾਰਨ ਹੈ ਕਿ ਦੇਸ਼-ਵਿਦੇਸ਼ਾਂ 'ਚ ਲੱਖਾਂ ਸਿੱਖ ਅਦਾਲਤ ਦੇ ਫੈਸਲੇ ਵਿਰੁੱਧ ਰੋਸ ਮੁਜ਼ਾਹਰੇ ਕਰ ਰਹੇ ਹਨ।

ਉਨ੍ਹਾਂ ਕਿਹਾ ਕਿ ੧੯੮੪ 'ਚ ਇਕੱਲੀ ਦੇਸ਼ ਦੀ ਰਾਜਧਾਨੀ ਦਿੱਲੀ ਵਿਚ

ਹੀ ੩ ਹਜ਼ਾਰ ਤੋਂ ਵੱਧ ਸਿੱਖਾਂ ਦਾ ਕਤਲ ਹੋਇਆ, ਘਰ ਸਾੜੇ ਗਏ, ਜਾਇਦਾਦਾਂ ਲੁੱਟ ਲਈਆਂ। ਜੇਕਰ ਸੱਜਣ ਕੁਮਾਰ ਵਰਗੇ ਦੋਸ਼ੀ ਨਹੀਂ ਹਨ ਤਾਂ ਫਿਰ ਸਰਕਾਰ ਤੇ ਨਿਆਂ ਪ੍ਰਣਾਲੀ ਦੱਸੇ ਕਿ ਬੇਦੋਸ਼ੇ ਤੇ ਨਿਹੱਥੇ ਸਿੱਖਾਂ ਦਾ ਕਤਲ ਕੌਣ ਕਰ ਗਿਆ? ਉਨ੍ਹਾਂ ਕਿਹਾ ਕਿ ਜਿਨ੍ਹਾਂ ਚਿਰ ਤਕ ਸਿੱਖਾਂ ਨੂੰ ਨਿਆਂ ਨਹੀਂ ਮਿਲਦਾ ਸੱਜਣ ਕੁਮਾਰ ਵਰਗੇ ਕਾਤਲਾਂ ਨੂੰ ਸਜ਼ਾ ਨਹੀਂ ਮਿਲਦੀ ਉਨ੍ਹਾਂ ਚਿਰ ਸਿੱਖ ਚੈਨ ਨਾਲ ਨਹੀਂ ਬੈਠਣਗੇ।

ਇਸ ਮੌਕੇ ਭਾਈ ਮਨਜੀਤ ਸਿੰਘ, ਸ. ਮਗਵਿੰਦਰ ਸਿੰਘ ਖਾਪੜਖੇੜੀ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਸੁਰਜੀਤ ਸਿੰਘ ਭਿੱਟੇਵਿਡ, ਸ. ਬਿਕਰਮਜੀਤ ਸਿੰਘ ਕੋਟਲਾ ਤੇ ਸ.ਬਾਵਾ ਸਿੰਘ ਗੁਮਾਨਪੁਰਾ ਸਾਰੇ ਮੈਂਬਰ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦੇ ਸਮੁੱਚੇ ਸਟਾਫ ਤੋਂ ਇਲਾਵਾ ਸਿੱਖ ਸੰਗਤਾਂ ਸ਼ਾਮਲ ਸਨ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਪ੍ਰਤੀ ਗੁਰੂ ਘਰਾਂ ਦੀਆਂ ਕਮੇਟੀਆਂ ਸੁਹਿਰਦ ਹੋਣ- ਜਥੇ.ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨ ਮਈ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੀਤੇ ਦਿਨ ਕਰਤਾਰਪੁਰ ਦੇ ਨਾਲ ਲੱਗਦੇ ਪਿੰਡ ਚੱਕਰਾਲਾ ਦੇ ਗੁਰਦੁਆਰਾ ਸਾਹਿਬ ਛੇਵੀਂ ਪਾਤਸ਼ਾਹੀ ਮੀਰੀ-ਪੀਰੀ ਸਿੰਘ ਸਭਾ ਦੀ ਇਮਾਰਤ ਨੂੰ ਬਿਜਲੀ ਦਾ ਸਰਕਟ ਸ਼ਾਰਟ ਹੋਣ ਕਰਕੇ ਲੱਗੀ ਅੱਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਪਾਵਨ ਸਰੂਪ, ੮ ਸੈਂਚੀਆਂ 'ਤੇ ਤਕਰੀਬਨ ਪੰਜਾਹ ਸੁੰਦਰ ਗੁਟਕੇ ਅਗਨ ਭੇਟ ਹੋਣ 'ਤੇ ਦੁੱਖ ਪ੍ਰਗਟ ਕਰਦਿਆਂ ਸਮੂਹ ਕਮੇਟੀਆਂ, ਸਭਾ ਸੁਸਾਇਟੀਆਂ ਤੇ ਪ੍ਰਬੰਧਕਾਂ ਨੂੰ ਜ਼ੋਰ ਦੇ ਕੇ ਕਿਹਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸੁਹਿਰਦ ਹੋਣ। ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਜਾਰੀ ਪ੍ਰੈੱਸ ਰਿਲੀਜ਼ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਪਿੰਡਾਂ ਤੇ ਕਸਬਿਆਂ ਦੇ ਗੁਰਦੁਆਰਾ ਸਾਹਿਬਾਨ ਵਿਖੇ ਬਿਜਲੀ ਦੇ ਸ਼ਾਰਟ ਸਰਕਟ ਹੋ ਕੇ ਅੱਗ ਲੱਗਣ ਨਾਲ ਗੁਰੂ-ਘਰਾਂ ਵਿਚ ਵਾਪਰ ਰਹੀਆਂ ਦੁਖਤ ਘਟਨਾ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਹਿਲਾਂ ਵੀ ਕਈ ਵਾਰ ਪਿੰਡਾਂ, ਸ਼ਹਿਰਾਂ, ਕਸਬਿਆਂ ਦੀਆਂ ਸਿੰਘ ਸਭਾਵਾਂ, ਕਮੇਟੀਆਂ, ਪ੍ਰਬੰਧਕਾਂ ਤੇ ਖਾਸਕਰ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਕਰ ਰਹੇ ਗ੍ਰੰਥੀ ਸਿੰਘਾਂ ਨੂੰ ਰੁਟੀਨ ਦੀਆਂ ਖ਼ਬਰਾਂ ਤੋਂ ਇਲਾਵਾ ਅਖਬਾਰਾਂ ਵਿਚ ਇਸ਼ਤਿਹਾਰ ਪ੍ਰਕਾਸ਼ਿਤ ਕਰਵਾ ਕੇ ਸੁਚੇਤ ਕੀਤਾ ਹੈ ਕਿ ਗੁਰਦੁਆਰਾ ਸਾਹਿਬ ਵਿਖੇ ਅਤੇ ਸੁਖ-ਆਸਨ ਅਸਥਾਨ ਵਾਲੇ ਕਮਰੇ ਵਿਚ ਕੋਈ ਵੀ ਬਿਜਲੀ ਉਪਕਰਨ ਵਰਤੋਂ ਯੋਗ ਨਾ ਛੱਡਿਆ ਜਾਵੇ। ਜਦੋਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ-ਆਸਨ ਕੀਤਾ ਜਾਵੇ ਤਾਂ ਗ੍ਰੰਥੀ ਸਿੰਘ ਇਸ ਕਮਰੇ ਦਾ ਦਰਵਾਜ਼ਾ ਬੰਦ ਕਰਨ

ਤੋਂ ਪਹਿਲਾਂ ਲਾਈਟਾਂ ਵਗੈਰਾ ਚੰਗੀ ਤਰ੍ਹਾਂ ਬੰਦ ਕਰਨ। ਉਨ੍ਹਾਂ ਕਿਹਾ ਕਿ ਇਸ ਤੋਂ ਇਲਾਵਾ ਪ੍ਰਬੰਧਕਾਂ ਦੀ ਵੀ ਨੈਤਿਕ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਗੁਰੂ ਘਰਾਂ 'ਚ ਬਿਜਲੀ ਦੀ ਵਾਈਰਿੰਗ ਵੱਲ ਖਾਸ ਧਿਆਨ ਦੇਣ ਅਤੇ ਚੰਗੀ ਕੰਪਨੀ ਦੀ ਤਾਰ ਨਾਲ ਮੁਕੰਮਲ ਅਤੇ ਸਹੀ ਵਾਇਰਿੰਗ ਕਰਵਾਈ ਜਾਵੇ, ਪਰ ਅਫ਼ਸੋਸ ਦੀ ਗੱਲ ਹੈ ਕਿ ਉਕਤ ਗੱਲਾਂ ਵੱਲ ਖਾਸ ਕਰ ਪਿੰਡਾਂ ਦੇ ਗੁਰਦੁਆਰਿਆਂ ਦੇ ਪ੍ਰਬੰਧਕ ਜਾਂ ਗ੍ਰੰਥੀ ਧਿਆਨ ਨਹੀਂ ਦਿੰਦੇ, ਜਿਸ ਕਰਕੇ ਗੁਰੂ-ਘਰਾਂ 'ਚ ਅਜਿਹੀਆਂ ਘਟਨਾਵਾਂ ਵਾਪਰ ਰਹੀਆਂ ਹਨ। ਉਨ੍ਹਾਂ ਸਮੂਹ ਗੁਰਦੁਆਰਾ ਕਮੇਟੀਆਂ, ਸਭਾ ਸੁਸਾਇਟੀਆਂ ਦੇ ਪ੍ਰਬੰਧਕਾਂ ਨੂੰ ਅਪੀਲ ਕੀਤੀ ਹੈ ਕਿ ਗੁਰੂ-ਘਰਾਂ ਦੀਆਂ ਬਿਜਲੀ ਦੀਆਂ ਤਾਰਾਂ ਦੇ ਰੱਖ-ਰਖਾਅ ਵੱਲ ਖਾਸ ਧਿਆਨ ਦੇਣ ਅਤੇ ਜਿੱਥੇ ਕਿਤੇ ਕੋਈ ਕਮੀ ਹੈ ਉਸ ਨੂੰ ਤੁਰੰਤ ਦੂਰ ਕਰਵਾਇਆ ਜਾਵੇ।

## ਧਰਮ ਪ੍ਰਚਾਰ ਕਮੇਟੀ ਵੱਲੋਂ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਭਾਗ ਪਹਿਲਾ ਤੇ ਭਾਗ ਦੂਜਾ ਦੇ ਨਤੀਜੇ ਐਲਾਨੇ

ਸ੍ਰੀ ਅੰਮ੍ਰਿਤਸਰ ੭ ਮਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਸਿੱਖ ਧਰਮ ਦੀ ਮੁੱਢਲੀ ਜਾਣਕਾਰੀ ਨਾਲ ਸੰਬੰਧਿਤ ਚਲਾਏ ਜਾ ਰਹੇ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ ਦੇ ਜਿਨ੍ਹਾਂ ਵਿਦਿਆਰਥੀਆਂ ਨੇ ਜਨਵਰੀ, ੨੦੧੩ ਵਿਚ ਪਹਿਲੇ ਸਾਲ ਤੇ ਦੂਜੇ ਸਾਲ ਦੀ ਪ੍ਰੀਖਿਆ ਦਿੱਤੀ ਸੀ ਉਸ ਦਾ ਨਤੀਜਾ ਅੱਜ ਦਫ਼ਤਰ ਪੱਤਰ ਵਿਹਾਰ ਕੋਰਸ ਵਿਖੇ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਅਤੇ ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ ਨੇ ਐਲਾਨਿਆ।

ਇਸ ਮੌਕੇ ਸ. ਸਤਬੀਰ ਸਿੰਘ ਨੇ ਦੱਸਿਆ ਕਿ ਇਸ ਕੋਰਸ ਵਿਚ ਦੂਜੇ ਸਾਲ ਦੇ ਵਿਦਿਆਰਥੀ ਭਾਈ ਕੁਲਵਿੰਦਰ ਸਿੰਘ ਸਪੁੱਤਰ ਸ. ਪੂਰਨ ਸਿੰਘ ਤਰਨਤਾਰਨ ਨੇ ੪੦੦ ਵਿਚੋਂ ੩੪੩ ਨੰਬਰ ਲੈ ਕੇ ਪਹਿਲਾ ਸਥਾਨ ਤੇ ਬੀਬਾ ਪਰਮਜੀਤ ਕੌਰ ਸਪੁੱਤਰੀ ਸ. ਤੀਰਥ ਸਿੰਘ ਖਰਗੋਨ (ਮੱਧ ਪ੍ਰਦੇਸ਼) ਨੇ ੩੪੨ ਨੰਬਰ ਲੈ ਕੇ ਦੂਜਾ ਸਥਾਨ ਤੇ ਬੀਬਾ ਪ੍ਰਭਜੀਤ ਕੌਰ ਖਰਗੋਨ (ਮੱਧ ਪ੍ਰਦੇਸ਼) ਨੇ ੩੪੧ ਨੰਬਰ ਲੈ ਕੇ ਤੀਜਾ ਸਥਾਨ ਪ੍ਰਾਪਤ ਕੀਤਾ ਹੈ। ਪੱਤਰ ਵਿਹਾਰ ਕੋਰਸ ਵਿਚ ਸਾਲ ੨੦੧੨ ਦੌਰਾਨ ਦਿਲਚਸਪੀ ਦਿਖਾਉਂਦਿਆਂ ਦੇਸ਼-ਵਿਦੇਸ਼ ਵਿਚ ਵਿਦਿਆਰਥੀਆਂ ਨੇ ਵੱਡੀ ਗਿਣਤੀ ਵਿਚ ਦਾਖਲਾ ਪ੍ਰਾਪਤ ਕੀਤਾ।

ਦਫ਼ਤਰ ਧਰਮ ਪ੍ਰਚਾਰ ਕਮੇਟੀ ਵੱਲੋਂ ਜਨਵਰੀ, ੨੦੧੩ ਵਿਚ ਲਈ ਗਈ ਸਾਲਾਨਾ ਪ੍ਰੀਖਿਆ ਦੌਰਾਨ ਤਕਰੀਬਨ ੩੩੦੦ ਵਿਦਿਆਰਥੀਆਂ ਨੇ ਇਮਤਿਹਾਨ ਵਿਚ ਭਾਗ ਲਿਆ। ਜਿਸ ਵਿਚ ਵਿਦਿਆਰਥੀਆਂ ਨੇ ਬਹੁਤ ਚੰਗੀ ਕਾਰਗੁਜ਼ਾਰੀ ਦਿਖਾਉਂਦਿਆਂ ਵਧੀਆ ਅੰਕ ਪ੍ਰਾਪਤ ਕੀਤੇ ਹਨ ਜੋ ਸੰਸਥਾ ਲਈ ਬਹੁਤ ਮਾਣ ਵਾਲੀ ਗੱਲ ਹੈ।

ਉਨ੍ਹਾਂ ਕਿਹਾ ਕਿ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਧਰਮ ਪ੍ਰਚਾਰ ਕਮੇਟੀ ਦੇ ਇਸ ਕੋਰਸ ਨਾਲ ਜੁੜੇ ਵਿਦਿਆਰਥੀਆਂ ਨੂੰ ਹੋਰ ਉਤਸ਼ਾਹਿਤ ਕਰਨ ਲਈ ਜਿਹੜੇ ਵਿਦਿਆਰਥੀ ਪਹਿਲੇ ਦੂਜੇ ਅਤੇ ਤੀਜੇ ਸਥਾਨ ਤੇ ਆਏ ਹਨ ਉਨ੍ਹਾਂ ਨੂੰ ਕ੍ਰਮਵਾਰ ੭੧੦੦, ੫੧੦੦, ੩੧੦੦ ਰੁਪਏ ਨਕਦ ਇਨਾਮ ਅਤੇ ਮੈਰਿਟ ਵਿਚ ੮੦% ਤੋਂ ਵੱਧ ਅੰਕ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ੧੧੦੦-੧੧੦੦ ਰੁਪਏ ਦੇ ਕੇ ਧਰਮ ਪ੍ਰਚਾਰ ਕਮੇਟੀ ਵੱਲੋਂ ਸਨਮਾਨਿਤ ਕੀਤਾ ਜਾਵੇਗਾ।

ਉਨ੍ਹਾਂ ਪਹਿਲਾ, ਦੂਜਾ ਅਤੇ ਤੀਜਾ ਸਥਾਨ ਤੇ ਹੋਰ ਮੈਰਿਟ ਵਿਚ ਤੇ ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਵਧਾਈ ਦਿੰਦਿਆਂ ਆਸ ਪ੍ਰਗਟ ਕੀਤੀ ਹੈ ਕਿ ਇਸ ਕੋਰਸ ਨਾਲ ਜੁੜੇ ਵਿਦਿਆਰਥੀ ਸਿੱਖ ਧਰਮ ਦੀ ਸਰਬ-ਪੱਖੀ ਜਾਣਕਾਰੀ ਹਾਸਲ ਕਰਕੇ ਗੁਰਮਤਿ ਵਿਚਾਰਧਾਰਾ ਨੂੰ ਵਿਸ਼ਵ ਪੱਧਰ 'ਤੇ ਪ੍ਰਚਾਰਨ ਤੇ ਪ੍ਰਸਾਰਨ ਵਿਚ ਅਹਿਮ ਭੂਮਿਕਾ ਨਿਭਾਉਣਗੇ।

## ਅਮਰੀਕੀ ਸਰਕਾਰ ਉਥੇ ਵੱਸਦੇ ਸਿੱਖ ਭਾਈਚਾਰੇ ਦੀ ਸੁਰੱਖਿਆ ਯਕੀਨੀ ਬਣਾਵੇ -ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੯ ਮਈ- ਕੈਲੇਫੋਰਨੀਆ ਦੇ ਸ਼ਹਿਰ ਫਰੈਸਨੋ ਵਿਖੇ ਸਥਿਤ ਗੁਰਦੁਆਰਾ ਸਾਹਿਬ ਵਿਚ ਸੇਵਾ ਕਰਕੇ ਬਾਹਰ ਆ ਰਹੇ ੮੨ ਸਾਲਾ ਸ. ਪਿਆਰਾ ਸਿੰਘ ਉੱਪਰ ਇਕ ਗਿਲਬਰਟ ਗਾਰਸੀਆ ਨਾਮ ਦੇ ਗੋਰੇ ਵਿਅਕਤੀ ਵੱਲੋਂ ਨਸਲੀ ਭੇਦ-ਭਾਵ ਤਹਿਤ ਕੀਤੇ ਗਏ ਹਮਲੇ ਦੀ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖਤ ਨਿਖੇਧੀ ਕਰਦਿਆਂ ਅਮਰੀਕੀ ਸਰਕਾਰ ਨੂੰ ਅਪੀਲ ਕੀਤੀ ਹੈ ਕਿ ਉਥੇ ਵੱਸਦੇ ਸਿੱਖ ਭਾਈਚਾਰੇ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇ। ਦਫਤਰ ਸ਼੍ਰੋਮਣੀ ਕਮੇਟੀ ਤੋਂ ਜਾਰੀ ਪ੍ਰੈਸ ਰਿਲੀਜ਼ 'ਚ ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਦੁਨੀਆ ਦੇ ਸਭ ਤੋਂ ਵੱਡੇ ਦੇਸ਼ ਵਿਚ ਇਸ ਘਟਨਾ ਤੋਂ ਪਹਿਲਾਂ ਵੀ ਕਈ ਵਾਰ ਨਸਲੀ ਭੇਦ-ਭਾਵ ਤਹਿਤ ਸਿੱਖ ਭਾਈਚਾਰੇ ਉੱਪਰ ਹਮਲੇ ਹੋ ਚੁੱਕੇ ਹਨ, ਜੋ ਗੰਭੀਰ ਚਿੰਤਾ ਦਾ ਵਿਸ਼ਾ ਹਨ।

ਉਨ੍ਹਾਂ ਕਿਹਾ ਕਿ ਨਫਰਤ ਫੈਲਾਉਣ ਵਾਲੇ ਲੋਕਾਂ ਦਾ ਕੋਈ ਧਰਮ ਨਹੀਂ ਹੁੰਦਾ। ਅਜਿਹੇ ਲੋਕਾਂ ਨੂੰ ਸਖਤ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ ਤਾਂ ਜੋ ਅੱਗੇ ਤੋਂ ਕੋਈ ਵੀ ਵਿਅਕਤੀ ਕਿਸੇ ਜਾਤ-ਪਾਤ ਜਾਂ ਧਰਮ ਦੇ ਅਧਾਰ 'ਤੇ ਹਿੰਸਾ ਦਾ ਸ਼ਿਕਾਰ ਨਾ ਬਣੇ। ਉਨ੍ਹਾਂ ਕਿਹਾ ਕਿ ਪਰਮਾਤਮਾ ਅੱਗੇ ਅਰਦਾਸ ਹੈ ਕਿ ਸ. ਪਿਆਰਾ ਸਿੰਘ ਜਲਦੀ ਤੋਂ ਜਲਦੀ ਤੰਦਰੁਸਤ ਹੋਣ।



# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਦੇ ਇੰਚਾਰਜ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਮਿਸ਼ਨ ਵੱਲੋਂ ਵੱਖ-ਵੱਖ ਸਥਾਨਾਂ 'ਤੇ ਅੰਮ੍ਰਿਤ-ਸੰਚਾਰ ਕੀਤੇ ਗਏ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੧੩.੪.੨੦੧੩ | ਗੁ: ਡੇਰਾ ਕਾਰ-ਸੇਵਾ, ਕਰਨਾਲ | ੧੨੦ ਪ੍ਰਾਣੀ |
| ੧੩.੪.੨੦੧੩ | ਗੁ: ਸਾਹਿਬ ਪਾ: ਪਹਿਲੀ ਤੇ ਦਸਵੀਂ, ਕਪਾਲ ਮੋਚਨ (ਯਮੁਨਾਨਗਰ) | ੧੧੯ ਪ੍ਰਾਣੀ |
| ੧੪.੪.੨੦੧੩ | ਗੁ: ਪਾਤਸ਼ਾਹੀ ਦਸਵੀਂ, ਜਗਾਧਰੀ (ਯਮੁਨਾਨਗਰ) | ੧੭੫ ਪ੍ਰਾਣੀ |
| ੧੫.੪.੨੦੧੩ | ਗੁ: ਸਿੰਘ ਸਭਾ, ਮੂਨਕ (ਕਰਨਾਲ) | ੩੯ ਪ੍ਰਾਣੀ |

## ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ, ਮੋਗਾ ਅਤੇ ਫਰੀਦਕੋਟ ਵਿਖੇ ਗੁਰਮਤਿ ਸਿਖਲਾਈ ਕੈਂਪਾਂ ਦਾ ਆਯੋਜਨ

ਪ੍ਰਚਾਰਕ ਭਾਈ ਸਰਵਣ ਸਿੰਘ ਅਤੇ ਭਾਈ ਜਗਦੇਵ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇਦਾਰ ਅਵਤਾਰ ਸਿੰਘ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਅਤੇ ਸ.ਸਤਬੀਰ ਸਿੰਘ, ਸਕੱਤਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੇ ਦਿਸ਼ਾ-ਨਿਰਦੇਸ਼ਾਂ ਤਹਿਤ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਲਈ ਗੁਰਮਤਿ ਸਿਖਲਾਈ ਕੈਂਪਾਂ ਦੀ ਲੜੀ ਅਰੰਭੀ ਗਈ, ਜਿਸ ਅਧੀਨ ਗੁ: ਸਾਹਿਬ ਦੋਦਾ, ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਵਿਖੇ ਮਿਤੀ ੭ ਤੋਂ ੯ ਮਾਰਚ ੨੦੧੩ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ ਜਿਸ ਦਾ ਪ੍ਰਬੰਧ ਹਲਕੇ ਦੇ ਪ੍ਰਚਾਰਕ ਸਾਹਿਬਾਨ ਵੱਲੋਂ ਕੀਤਾ ਗਿਆ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਹਲਕਾ ਮੈਂਬਰ ਸ. ਨਵਤੇਜ ਸਿੰਘ ਕਾਉਣੀ ਨੇ ਇਸ ਸਿਖਲਾਈ ਕੈਂਪ ਵਿਚ ਵਿਸ਼ੇਸ਼ ਤੌਰ 'ਤੇ ਹਾਜ਼ਰੀ ਭਰੀ। ਇਸ ਕੈਂਪ ਵਿਚ ਪ੍ਰਚਾਰਕ ਸਾਹਿਬਾਨ ਵੱਲੋਂ ਸੰਗਤਾਂ ਨੂੰ ਗੁਰਬਾਣੀ ਦੇ ਸ਼ੁੱਧ-ਉਚਾਰਨ ਸਬੰਧੀ ਜਾਣਕਾਰੀ ਦਿੱਤੀ ਗਈ।

ਇਸ ਤੋਂ ਇਲਾਵਾ ਗੁ: ਸਾਹਿਬ ਪਾਤ: ਛੇਵੀਂ, ਸਮਾਧ ਭਾਈ, ਜ਼ਿਲ੍ਹਾ ਮੋਗਾ ਵਿਖੇ ਮਿਤੀ ੧੦ ਤੋਂ ੧੨ ਮਾਰਚ ੨੦੧੩ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ ਜਿਸ ਵਿਚ ਵੱਖ-ਵੱਖ ਪ੍ਰਚਾਰਕ ਸਾਹਿਬਾਨ ਤੋਂ ਇਲਾਵਾ ਸ. ਗੁਰਮੇਲ ਸਿੰਘ ਸੰਗਤਪੁਰਾ ਮੈਂਬਰ, ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਾਜ਼ਰੀ ਭਰੀ ਅਤੇ ਸੰਗਤਾਂ ਨੂੰ ਗੁਰਬਾਣੀ ਅਤੇ ਸਿੱਖ ਰਹਿਤ-ਮਰਯਾਦਾ ਸਬੰਧੀ ਜਾਣਕਾਰੀ ਦਿੱਤੀ। ਇਸ ਕੈਂਪ ਤੋਂ ਇਲਾਵਾ ਗੁ: ਸ੍ਰੀ ਗੁਰੂ ਸਿੰਘ ਸਭਾ, ਮੋਗਾ ਵਿਖੇ ਮਿਤੀ ੧੫ ਤੋਂ ੧੭ ਮਾਰਚ ਤਕ ਇਕ ਕੈਂਪ ਲਗਾਇਆ ਗਿਆ, ਜਿਸ ਵਿਚ ਸ. ਰੇਸ਼ਮ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਇਲਾਵਾ ਗ੍ਰੰਥੀ ਸਿੰਘਾਂ, ਅਤੇ ਸ਼ਹਿਰ ਦੀਆਂ ਸੰਗਤਾਂ ਨੇ ਹਾਜ਼ਰੀਆਂ ਭਰੀਆਂ।

ਇਨ੍ਹਾਂ ਕੈਂਪਾਂ ਦੀ ਲੜੀ ਤਹਿਤ ਮਿਤੀ ੨੧ ਤੋਂ ੨੩ ਮਾਰਚ ੨੦੧੩ ਤਕ ਫਰੀਦਕੋਟ ਸ਼ਹਿਰ ਦੇ ਅੰਦਰਵਾਰ ਗੁ: ਖਾਲਸਾ ਦੀਵਾਨ, ਸਰਕਾਰੀ ਧਰਮਸ਼ਾਲਾ ਵਿਖੇ ਗੁਰਮਤਿ ਸਿਖਲਾਈ ਕੈਂਪ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਵੱਖ-ਵੱਖ ਪ੍ਰਚਾਰਕ ਸਾਹਿਬਾਨ ਤੋਂ ਇਲਾਵਾ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ ਦੇ ਚੇਅਰਮੈਨ ਸ. ਮਨਮੋਹਨ ਸਿੰਘ, ਤੇ ਹਲਕਾ ਸ਼੍ਰੋਮਣੀ ਕਮੇਟੀ ਮੈਂਬਰ ਅਤੇ ਵੱਡੀ ਗਿਣਤੀ ਵਿਚ ਸਿੱਖ ਸੰਗਤਾਂ ਨੇ ਹਾਜ਼ਰੀ ਭਰੀ। ਹਲਕਾ ਬੱਲੂਆਣਾ ਦੇ ਪਿੰਡ ਬਾਜਕ ਵਿਖੇ ਵੀ ਇਕ ਗੁਰਮਤਿ ਸਿਖਲਾਈ ਕੈਂਪ ਦਾ ਆਯੋਜਨ ਮਿਤੀ ੨੯ ਤੋਂ ੩੧ ਮਾਰਚ ੨੦੧੩ ਤਕ ਕੀਤਾ ਗਿਆ ਜਿਸ ਵਿਚ ਭਾਈ ਅਮਰੀਕ ਸਿੰਘ ਕੋਟ ਸ਼ਮੀਰ, ਬੀਬੀ ਜੋਗਿੰਦਰ ਸਿੰਘ ਕੌਰ (ਦੋਵੇਂ ਮੈਂਬਰ ਸ਼੍ਰੋਮਣੀ ਕਮੇਟੀ) ਵਿਸ਼ੇਸ਼ ਤੌਰ 'ਤੇ ਪੁੱਜੇ। ਇਸ ਕੈਂਪ ਵਿਚ ੬੦੦ ਦੇ ਕਰੀਬ ਗ੍ਰੰਥੀ ਅਤੇ ਅਖੰਡ-ਪਾਠੀ ਸਿੰਘਾਂ ਨੇ ਭਾਗ ਲਿਆ। ਇਸ ਕੈਂਪ ਵਿਚ ਹਾਜ਼ਰ ਵੱਖ-ਵੱਖ ਪ੍ਰਬੰਧਕ ਸਾਹਿਬਾਨ ਨੇ ਕੈਂਪ ਵਿਚ ਸ਼ਾਮਲ ਹੋਏ ਸਾਰੇ ਸਿਖਿਆਰਥੀਆਂ ਨੂੰ ਨਿੱਤਨੇਮ ਸਟੀਕ, ਧਾਰਮਿਕ ਸਾਹਿਤ, ਅਤੇ ਪ੍ਰਸੰਸਾ ਪੱਤਰ ਦੇ ਕੇ ਸਨਮਾਨਿਤ ਕੀਤਾ।

## ਅਜਨਾਲਾ ਹਲਕੇ ਦੇ ਵੱਖ-ਵੱਖ ਪਿੰਡਾਂ ਵਿਚ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਰਣਜੀਤ ਸਿੰਘ ਅਤੇ ਭਾਈ ਹਰਵਿੰਦਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮੈਂਬਰ ਸ਼੍ਰੋਮਣੀ ਗੁ. ਪ੍ਰ. ਕਮੇਟੀ ਜਥੇ. ਅਮਰੀਕ ਸਿੰਘ ਦੇ ਸਹਿਯੋਗ ਨਾਲ ਅਜਨਾਲਾ ਹਲਕੇ ਦੇ ਵੱਖ-ਵੱਖ ਪਿੰਡਾਂ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੯.੪.੨੦੧੩ | ਪਿੰਡ ਕਾਮਲਪੁਰ | ੧੬੦ ਪ੍ਰਾਣੀ |
| ੧੦.੪.੨੦੧੩ | ਪਿੰਡ ਬੁੱਲ੍ਹੜਵਾਲ | ੨੨੫ ਪ੍ਰਾਣੀ |
| ੧੯.੪.੨੦੧੩ | ਗੁ: ਸਾਹਿਬ ਅਗੰਮਚੁਕ | ੨੨੫ ਪ੍ਰਾਣੀ |

## ਗੁ: ਬੁਰਜ ਸਾਹਿਬ (ਹਲਕਾ ਧਾਰੀਵਾਲ) ਵਿਖੇ ਨਗਰ ਕੀਰਤਨ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਨਾਮ ਸਿੰਘ ਪੰਥਕ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਖਾਲਸਾ ਦਿਵਸ ਨੂੰ ਸਮਰਪਿਤ ਮਿਤੀ ੭ ਅਪ੍ਰੈਲ ੨੦੧੩ ਨੂੰ ਗੁ: ਬੁਰਜ ਸਾਹਿਬ ਧਾਰੀਵਾਲ ਜ਼ਿਲ੍ਹਾ ਗੁਰਦਾਸਪੁਰ ਤੋਂ ਮਹਾਨ ਨਗਰ ਕੀਰਤਨ ਕੱਢਿਆ ਗਿਆ ਜੋ ਗੁਰਦੁਆਰਾ ਛੋਟਾ ਘੱਲੂਘਾਰਾ ਸਾਹਿਬ ਕਾਹਨੂੰਵਾਨ ਤੋਂ ਹੋ ਕੇ ਸ਼ਾਮ ਨੂੰ ਗੁ: ਬੁਰਜ ਸਾਹਿਬ ਵਿਖੇ ਸਮਾਪਤ ਹੋਇਆ। ਇਸ ਤੋਂ ਇਲਾਵਾ ਮੈਂਬਰ ਧਰਮ ਪ੍ਰਚਾਰ ਕਮੇਟੀ ਜਥੇ: ਰਤਨ ਸਿੰਘ ਜ਼ਫ਼ਰਵਾਲ ਤੇ ਗੁਰਦੁਆਰਾ ਬੁਰਜ ਸਾਹਿਬ ਦੇ ਮੈਨੇਜਰ ਸ. ਜਗਦੀਸ਼ ਸਿੰਘ ਦੇ ਸਹਿਯੋਗ ਨਾਲ ਮਿਤੀ ੧੨ ਅਪ੍ਰੈਲ

੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਵਿਚ ੩੦੦ ਪ੍ਰਾਣੀ ਗੁਰੂ ਵਾਲੇ ਬਣੇ। ਇਨ੍ਹਾਂ ਸਮਾਗਮਾਂ ਦੌਰਾਨ ਸ. ਗੁਰਿੰਦਰ ਸਿੰਘ, ਭਾਈ ਲੱਖਾ ਸਿੰਘ ਦੇ ਢਾਡੀ ਜਥੇ ਤੇ ਭਾਈ ਮਹਿਤਾਬ ਸਿੰਘ ਦੇ ਕਵੀਸ਼ਰੀ ਜਥੇ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਗੁਰਦੁਆਰਾ ਸਿੰਘ ਸਭਾ ਜ਼ੀਰਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਸੇਵਕ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਵੱਖ-ਵੱਖ ਥਾਂਵਾਂ 'ਤੇ ਗੁਰਮਤਿ ਸਿਖਲਾਈ ਕੈਂਪ ਲਗਾਏ ਗਏ। ਜਿਸ ਤਹਿਤ ਮਿਤੀ ੯ ਮਾਰਚ ੨੦੧੩ ਨੂੰ ਗੁ: ਸ੍ਰੀ ਗੁਰੂ ਸਿੰਘ ਸਭਾ ਜ਼ੀਰਾ ( ਫਿਰੋਜ਼ਪੁਰ) ਵਿਖੇ ਪ੍ਰਬੰਧਕ ਕਮੇਟੀ ਗੁ: ਸਿੰਘ ਸਭਾ ਦੇ ਸਹਿਯੋਗ ਨਾਲ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ੪੩ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

## ਹਲਕਾ ਜਲਾਲਾਬਾਦ ਵਿਖੇ ਗੁਰਮਤਿ ਸਿਖਲਾਈ ਕੈਂਪ ਤੇ ਅੰਮ੍ਰਿਤ-ਸੰਚਾਰ ਸਮਾਗਮ

ਮਿਤੀ ੧੧ ਮਾਰਚ ੨੦੧੩ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸਿੰਘ ਸਜੋ ਅਤੇ ਸਿੱਖ ਵਿਰਸਾ ਸੰਭਾਲ ਲਹਿਰ ਤਹਿਤ ਜਲਾਲਾਬਾਦ ਹਲਕਾ ਵਿਖੇ ਗੁਰਮਤਿ ਸਮਾਗਮ ਪਿੰਡ ਰੱਤਾ ਖੇੜਾ ਵਿਖੇ ਕਰਵਾਇਆ ਗਿਆ। ਜਿਸ ਵਿਚ ਗੁਰਮਤਿ ਤੇ ਅੰਮ੍ਰਿਤ-ਸੰਚਾਰ ਸਮਾਗਮ ਵਿਚ ੩੭ ਪ੍ਰਾਣੀ ਗੁਰੂ ਵਾਲੇ ਬਣੇ। ਇਸ ਤੋਂ ਇਲਾਵਾ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਦੀ ਲੜ੍ਹੀ ਨੂੰ ਅੱਗੇ ਤੋਰਦਿਆਂ ਗੁਰਦੁਆਰਾ ਸਿੰਘ ਸਭਾ ਜਲਾਲਾਬਾਦ ਵਿਖੇ ਮਿਤੀ ੧ ਤੋਂ ੩ ਅਪ੍ਰੈਲ ੨੦੧੩ ਤਕ ਤਿੰਨ ਰੋਜ਼ਾ ਗੁਰਮਤਿ ਸਿਖਲਾਈ ਕੈਂਪ ਲਗਾਇਆ ਜਿਸ ਵਿਚ ੪੧੦ ਪ੍ਰਾਣੀਆਂ ਨੇ ਭਾਗ ਲਿਆ। ਇਸ ਕੈਂਪ ਦੇ ਅਖੀਰਲੇ ਦਿਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਸ. ਮਨਜੀਤ ਸਿੰਘ ਜੀ. ਕੇ. ਵਿਸ਼ੇਸ਼ ਤੌਰ 'ਤੇ ਪਹੁੰਚੇ। ਉਨ੍ਹਾਂ ਨੇ ਸੰਬੋਧਨ ਕਰਦੇ ਹੋਏ ਕਿਹਾ ਕਿ ਗ੍ਰੰਥੀ, ਪਾਠੀ ਸਿੰਘਾਂ ਤੇ ਗੁਰਬਾਣੀ ਪ੍ਰੇਮੀਆਂ ਨੂੰ ਸਿੱਖ ਰਹਿਤ ਮਰਯਾਦਾ ਸਬੰਧੀ ਜਾਗਰੂਕ ਕਰਨਾ ਸਮੇਂ ਦੀ ਲੋੜ ਹੈ। ਜਥੇਦਾਰ ਅਵਤਾਰ ਸਿੰਘ ਜੀ ਮਾਨਯੋਗ ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਅਰੰਭ ਕੀਤੇ ਗਏ ਉਪਰਾਲੇ ਸ਼ਲਾਘਾਯੋਗ ਹਨ ਅਤੇ ਭਵਿੱਖ ਵਿਚ ਅਜਿਹੇ ਕੈਂਪ ਧਰਮ ਪ੍ਰਚਾਰ ਲਈ ਚਾਨਣ-ਮੁਨਾਰਾ ਸਿੱਧ ਹੋਣਗੇ। ਕੈਂਪ ਦੀ ਸਮਾਪਤੀ ਮੌਕੇ ਜਥੇਦਾਰ ਦਰਸ਼ਨ ਸਿੰਘ, ਡਾ. ਜਸਵਿੰਦਰ ਪਾਲ ਸਿੰਘ ਪ੍ਰਚਾਰਕ, ਉੱਘੇ ਪੰਥਕ ਆਗੂ ਜਥੇਦਾਰ ਹਰਪ੍ਰੀਤ ਸਿੰਘ ਵੱਲੋਂ ਭਾਗ ਲੈਣ ਵਾਲਿਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਸੰਸਾ-ਪੱਤਰ ਅਤੇ ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਪ੍ਰਤਾਪ ਸਿੰਘ ਖਾਲਸਾ, ਸ. ਸੁਖਪਾਲਵੀਰ ਸਿੰਘ, ਸ. ਸੁੱਚਾ ਸਿੰਘ, ਸ. ਸੁਖਦੇਵ ਸਿੰਘ ਬਲੂਆਣਾ ਪ੍ਰਧਾਨ ਸਿੱਖ ਸਟੂਡੈਂਟ ਫ਼ੈਡਰੇਸ਼ਨ ਵਿਸ਼ੇਸ਼ ਤੌਰ 'ਤੇ ਹਾਜ਼ਰ ਹੋਏ।

■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੬-੨੦੧੩

# ਵਿਰਾਸਤੀ ਨਿਸ਼ਾਨੀਆਂ

ਮਹਾਰਾਜਾ ਰਣਜੀਤ ਸਿੰਘ ਜੀ ਦੀ ਇਹ ਕਿਰਪਾਨ ਕੇਂਦਰੀ ਸਿੱਖ ਅਜਾਇਬਘਰ, ਸ੍ਰੀ ਅੰਮ੍ਰਿਤਸਰ ਵਿਖੇ ਸੰਭਾਲੀ ਹੋਈ ਹੈ। ਇਸ ਕਿਰਪਾਨ ਦੀ ਲੰਬਾਈ 36 ਇੰਚ ਹੈ। ਮੁੱਠਾ 7 ਇੰਚ ਹੈ ਜਿਸ ਉੱਪਰ ਸੋਨੇ ਦਾ ਸੁੰਦਰ ਕੰਮ ਕੀਤਾ ਹੋਇਆ ਹੈ। ਇਸ ਕਿਰਪਾਨ ਨਾਲ ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ ਕਸੂਰ ਦੀ ਜੰਗ ਫਤਿਹ ਕੀਤੀ ਗਈ ਸੀ।



ਫੋਟੋ : ਸਿਮਰਜੀਤ ਸਿੰਘ